ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥
ਏਕੁ ਰਤਨੁ ਮੋਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥ ੩ ॥
ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ
ਫਿਰਿ ਲੇਖਾ ਮੂਲਿ ਨ ਲਇਆ ॥ ੪ ॥ ੩ ॥ ੧੪ ॥

*ਸੋਰਠਿ ਮਹਲਾ ੫ ॥* (ਪੰਨਾ ੬੧੩)

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥ ੧ ॥
ਮਾਧੋ ਹਮ ਐਸੇ ਤੂ ਐਸਾ ॥
ਹਮ ਪਾਪੀ ਤੁਮ ਪਾਪ ਖੰਡਨ [1]ਨੀਕੋ [2]ਠਾਕੁਰ ਦੇਸਾ ॥ ਰਹਾਉ ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥ ੨ ॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥ ੩ ॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥ ੪ ॥ ੬ ॥ ੧੭ ॥

*ਸੋਰਠਿ ਮਹਲਾ ੫ ॥* (ਪੰਨਾ ੬੧੪)

ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
ਸੰਤ ਹਮਾਰੀ ਓਟ [3]ਸਤਾਣੀ ਸੰਤ ਹਮਾਰਾ ਗਹਣਾ ॥ ੧ ॥
ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥
ਇਹੁ ਮਨੁ ਤੇਰਾ ਭਾਈ ॥ ਰਹਾਉ ॥
ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥ ੨ ॥
ਸੰਤਨ ਮੋਕਉ [4]ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥ ੩ ॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥

---

੧. ਉੱਤਮ । ੨. ਦੇਸਾਂ ਦਾ ਮਾਲਕ । ੩. ਤਾਣ ਅਰਥਾਤ ਬਲ ਵਾਲੀ। ੪. ਰਾਸ, ਮੂੜੀ, ਸਰਮਾਇਆ ।

ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ [1]ਬਿਸਮਾਦੇ ॥੪॥੮॥੧੯॥

ਸੋਰਠਿ ਮਹਲਾ ੫ ॥ (ਪੰਨਾ ੬੧੭)

ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥ ੧ ॥
ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥ ੧ ॥ ਰਹਾਉ ॥
ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥
ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥

ਸੋਰਠਿ ਮਹਲਾ ੫ ॥ (ਪੰਨਾ ੬੨੨)

ਸੁਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥
ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥ ੧ ॥
ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥
ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ [2]ਕਾਣਿ ਲੋਕਾਣੀ ॥
ਜਗ ਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥ ੨ ॥
ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥
ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥ ੩ ॥
ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥
ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥

ਰਾਗੁ ਸੋਰਠਿ ਮਹਲਾ ੫ ॥ (ਪੰਨਾ ੬੨੪)

[3]ਦਹਦਿਸ ਛਤ੍ਰ [4]ਮੇਘ ਘਟਾ ਘਟ [5]ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥
ਹੁਣਿ ਨਹੀ [6]ਸੰਦੇਸਰੋ ਮਾਇਓ ॥
ਏਕ [7]ਕੋਸਰੋ ਸਿਧਿ ਕਰਤ ਲਾਲੁ ਤਬ [8]ਚਤੁਰ ਪਾਤਰੋ ਆਇਓ ॥ ਰਹਾਉ ॥
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥ ੨ ॥
ਹਉ ਹਉ [9]ਭੀਤਿ ਭਇਓ ਹੈ ਬੀਚੋ ਸੁਨਤ ਦੇਸਿ [10]ਨਿਕਟਾਇਓ ॥

---

੧. ਅਸਚਰਜ । ੨. ਲੋਕਾਂ ਦੀ ਕਾਣ ਅਰਥਾਤ ਇਹਸਾਨ ਜਾਂ ਹਕੂਮਤ, ਲੋਕ ਲੱਜਿਆ । ੩. ਦਸ ਦਿਸ਼ਾਵਾਂ, ਸਭ ਪਾਸੇ । ੪. ਬੱਦਲ । ੫. ਬਿਜਲੀ । ੬. ਸੁਨੇਹਾ । ੭. ਕੋਹ ਭਾਵ ਮੰਜ਼ਲ । ੮. ਚਾਰ ਦਲ ਦਾ ਕੰਵਲ । ੯. ਕੰਧ । ੧੦. ਨੇੜੇ ।

ਭਾਂਭੀਰੀ ਕੇ [1]ਪਾਤ [2]ਪਰਦੋ ਬਿਨੁ ਪੇਖੇ ਦੂਰਾਇਓ ॥ ੩ ॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ [3]ਬੀਠਲੋ ਪਾਇਓ ॥੪॥
ਸਭੁ [4]ਰਹਿਓ [5]ਅੰਦੇਸਰੋ ਮਾਇਓ ॥
ਜੋ ਚਾਹਤ ਸੋ ਗੁਰੂ ਮਿਲਾਇਓ
ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥ ੧੧ ॥ ੬੧ ॥

ਸੋਰਠਿ ਮਹਲਾ ੫ ॥ (ਪੰਨਾ ੬੨੪)

ਗਈ [6]ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖ [7]ਦਾਰੀ ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ ॥
ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥ ੧ ॥
ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ
ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥
ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥ ੨ ॥
ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥
ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥ ੩ ॥
ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥
ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ
ਜਨ ਨਾਨਕ ਸੁਖਿ ਵਸੰਤੀ ॥ ੪ ॥ ੧੨ ॥ ੬੨ ॥

ਸੋਰਠਿ ਮਹਲਾ ੫ ॥ (ਪੰਨਾ ੬੨੮)

ਪਰਮੇਸਰਿ ਦਿਤਾ [8]ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥

---

੧. ਭੰਬੀਰੀ ਦੇ ਖੰਭਾਂ ਵਰਗਾ ਪਤਲਾ। ੨. ਪਰਦਾ। ੩. ਪਿਆਰਾ, ਪਰਮਾਤਮਾ। ੪. ਛੱਡ ਦਿੱਤਾ। ੫. ਅੰਦੇਸ਼ਾ, ਚਿੰਤਾ। ੬. ਵਿਗੜੀ ਗੱਲ ਨੂੰ ਸੁਧਾਰਨ ਵਾਲਾ। ੭. ਦੁਖ ਕੱਟਣ ਵਾਲਾ। ੮. ਆਸਰਾ।

ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ੧ ॥
ਸੰਤਹੁ ਸੁਖੁ ਹੋਆ ਸਭ ਥਾਈ ॥
ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥
ਹਰਿ ਨਾਨਕ ਸਾਚੁ ਵਖਾਨਾ ॥ ੨ ॥ ੧੩ ॥ ੭੭ ॥

ਸੋਰਠਿ ਮਹਲਾ ੫ ॥ (ਪੰਨਾ ੬੪੦)

ਮਾਤ ਗਰਭ ਦੁਖ [1]ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥
ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥
ਜਿਸਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥ ੧ ॥
ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥
ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥
ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥
ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥
ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥ ੨ ॥
ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥
ਕਉੜਾ ਹੋਇ [2]ਪਤਿਸਟਿਆ ਪਿਆਰੇ ਤਿਸਤੇ ਉਪਜਿਆ ਸੋਗੁ ॥
ਭੋਗ [3]ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥
ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥ ੩ ॥
ਮਾਇਆ ਲਾਲਚਿ [4]ਅਟਿਆ ਪਿਆਰੇ ਚਿਤਿ ਨ ਆਵਹਿ [5]ਮੂਲਿ ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥
ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ [6]ਸੂਲੁ ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਕਾ ਰਹਿਆ ਮੂਲੁ ॥ ੪ ॥
ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥

---

੧. ਸਮੁੰਦਰ । ੨. ਨਿਕਲਿਆ । ੩. ਭੁਗਤਾ ਕੇ । ੪. ਦੱਬਿਆ । ੫. ਕਦਾਚਿਤ, ਬਿਲਕੁਲ । ੬. ਦਰਦ ।

ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁ ਮੁਹਿ ਕਾਲੈ ਉਠਿ ਜਾਇ ॥
ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥ ੫ ॥
[1]ਸੰਜਮ [2]ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥
ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥
ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥
ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥ ੬ ॥
ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸਨੋ ਨਦਰਿ ਕਰੇ ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥
ਦੁਖ ਸਾਗਰੋ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥
ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥ ੭ ॥
ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ [3]ਤਾਣੁ ॥
ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥
[4]ਹਲਤੁ [5]ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥
ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥ ੮ ॥ ੨ ॥

ਸੋਰਠਿ ਮਹਲਾ ੫ ਘਰੁ ੨ ਅਸਟਪਦੀਆ (ਪੰਨਾ ੬੪੧)

ੴ ਸਤਿਗੁਰਪ੍ਰਸਾਦਿ ॥

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ [6]ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥ ੧ ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ [7]ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥ ੨ ॥

---

੧. ਜੁਗਤੀਆਂ । ੨. ਹਜ਼ਾਰਾਂ । ੩. ਆਸਰਾ । ੪. ਇਹ ਲੋਕ । ੫. ਪਰਲੋਕ । ੬. ਨਿਉਲੀ ਕਰਮ (ਦੋਵੇਂ ਮੋਢੇ ਨੀਵੇਂ ਕਰਕੇ, ਪਿੱਠ ਦਾ ਵੱਲ ਕੱਢਕੇ ਸਿੱਧਾ ਬੈਠਣਾ ਅਤੇ ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸੱਜੇ ਖੱਬੇ ਹੇਠ ਉੱਪਰ ਇਸ ਤਰ੍ਹਾਂ ਚਲਾਉਣਾ, ਜਿਵੇਂ ਮਟਕੇ ਵਿਚ ਮਧਾਣੀ ਨਾਲ ਦਹੀਂ ਫੇਰੀਦਾ ਹੈ) । ੭. ਜੋ ਹੱਥ ਤੋਂ ਹੀ ਭਾਂਡੇ ਦਾ ਕੰਮ ਲੈਂਦਾ ਹੈ ।

ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ [1]ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥ ੩ ॥
[2]ਕਨਿਕ [3]ਕਾਮਿਨੀ [4]ਹੈਵਰ [5]ਗੈਵਰ ਬਹੁਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥ ੪ ॥
ਪੂਜਾ [6]ਅਰਚਾ ਬੰਦਨ ਡੰਡਉਤ [7]ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥ ੫ ॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥ ੬ ॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ [8]ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ ੭ ॥
ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥ ੮ ॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥ ੧ ॥ ੩ ॥

## ਰਾਗੁ ਧਨਾਸਰੀ ॥

*ਧਨਾਸਰੀ ਮਹਲਾ ੫ ॥* (ਪੰਨਾ ੬੭੦)

ਬਿਨੁ ਜਲ ਪ੍ਰਾਨ ਤਜੇ ਹੈ [9]ਮੀਨਾ ਜਿਨਿ ਜਲ ਸਿਉ [10]ਹੇਤੁ ਬਢਾਇਓ ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ [11]ਨਿਕਸਿ ਨ ਪਾਇਓ ॥ ੧ ॥
ਅਬ ਮਨ ਏਕਸ ਸਿਉ ਮੋਹੁ ਕੀਨਾ ॥
ਮਰੈ ਨ ਜਾਵੈ ਸਦਹੀ ਸੰਗੇ ਸਤਿਗੁਰ ਸਬਦੀ [12]ਚੀਨਾ ॥ ੧ ॥ ਰਹਾਉ ॥
ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ ॥
ਨਾਦ ਹੇਤਿ ਸਿਰੁ ਡਾਰਿਓ [13]ਕੁਰੰਕਾ ਉਸ ਹੀ ਹੇਤ ਬਿਦਾਰਾ ॥ ੨ ॥

---

੧. ਕਾਂਸ਼ੀ ਵਿਚ ਇਕ ਆਰਾ ਜਿਸ ਹੇਠ ਅਨੇਕ ਆਦਮੀ ਮੁਕਤੀ ਪਾਉਣ ਲਈ ਕਟ ਮਰਦੇ ਸਨ । ੨. ਸੋਨਾ । ੩. ਇਸਤ੍ਰੀ । ੪. ਘੋੜਾ । ੫. ਹਾਥੀ । ੬. ਚੰਦਨ ਛਿੜਕਣਾ । ੭. ਛੇ ਕਰਮ—(ਵਿਦਿਆ ਪੜ੍ਹਨਾ-ਪੜ੍ਹਾਉਣਾ, ਦਾਨ ਦੇਣਾ, ਦਾਨ ਲੈਣਾ, ਯੱਗ ਕਰਨਾ, ਕਰਾਉਣਾ) । ੮. ਅਤਰ । ੯. ਮੱਛੀ । ੧੦. ਪਿਆਰ । ੧੧. ਨਿਕਲਣ ਦਾ । ੧੨. ਪਛਾਣਿਆ । ੧੩. ਹਰਨ ਨੇ ।

ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥
ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥ ੩ ॥
ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ [1]ਦੁਹੇਲਾ ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ [2]ਕੇਲਾ ॥ ੪ ॥ ੨ ॥

ਧਨਾਸਰੀ ਮ: ੫ ॥ (ਪੰਨਾ ੬੭੧)

ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥ ੧ ॥
ਸਾਧ ਸੰਗਿ ਚਿੰਤ [3]ਬਿਰਾਨੀ ਛਾਡੀ ॥
[4]ਅਹੰਬੁਧਿ ਮੋਹ ਮਨ ਬਾਸਨ ਦੇ ਕਰਿ [5]ਗਡਹਾ [6]ਗਾਡੀ ॥ ੧ ॥ ਰਹਾਉ ॥
ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ [7]ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥ ੨ ॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ [8]ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥ ੩ ॥
ਬਿਨਸਿਓ [9]ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥
ਜਲਿ ਥਲਿ [10]ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥

ਧਨਾਸਰੀ ਮ: ੫ ॥ (ਪੰਨਾ ੬੭੧)

ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥
ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ [11]ਬਿਧਾਤਾ ਪਾਏ ॥ ੧ ॥
ਅਬ ਮੋਹਿ ਰਾਮ [12]ਜਸੋ ਮਨਿ ਗਾਇਓ ॥
ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ਰਹਾਉ॥
ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥
ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ ॥ ੨ ॥
ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥
ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥ ੩ ॥

---

੧. ਦੁਖਦਾਈ। ੨. ਅਨੰਦ। ੩. ਬਿਗਾਨੀ। ੪. ਹਉਮੈ। ੫. ਟੋਏ ਵਿਚ। ੬. ਗੱਡ ਦਿੱਤੀ। ੭. ਵੈਰੀ। ੮. ਨੱਠ ਗਿਆ। ੯. ਕਠੋਰ ਸੁਭਾਵ, ਢੀਠ-ਪੁਣਾ। ੧੦. ਪ੍ਰਿਥਵੀ, ਅਕਾਸ਼ ਵਿਚ। ੧੧. ਕਰਤਾਰ। ੧੨. ਜੱਸ।

ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥ ੪ ॥ ੪ ॥

ਧਨਾਸਰੀ ਮਹਲਾ ੫ ॥ (ਪੰਨਾ ੬੭੨)

ਵਡੇ ਵਡੇ ਰਾਜਨ ਅਰੁ [1]ਭੂਮਨ ਤਾਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ [2]ਲੋਚਨ ਕਛੂ ਨ ਸੂਝੀ ॥ ੧ ॥
ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥
ਜਿਉ [3]ਪਾਵਕੁ [4]ਈਧਨਿ ਨਹੀ [5]ਧ੍ਰਾਪੈ ਬਿਨੁ ਹਰਿ ਕਹਾ [6]ਅਘਾਈ ॥ਰਹਾਉ॥
ਦਿਨੁ ਦਿਨੁ ਕਰਤ ਭੋਜਨ ਬਹੁ [7]ਬਿੰਜਨ ਤਾਕੀ ਮਿਟੈ ਨ ਭੂਖਾ ॥
ਉਦਮੁ ਕਰੈ [8]ਸੁਆਨ ਕੀ ਨਿਆਈ ਚਾਰੇ ਕੁੰਟਾ [9]ਘੋਖਾ ॥ ੨ ॥
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ [10]ਜੋਹ ਨ [11]ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥ ੩ ॥
ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥ ੪ ॥ ੬ ॥

ਧਨਾਸਰੀ ਮਃ ੫ ॥ (ਪੰਨਾ ੬੭੨)

[12]ਲਵੈ ਨ ਲਾਗਨ ਕਉ ਹੈ ਕਛੂਐ ਜਾਕਉ ਫਿਰਿ ਇਹੁ ਧਾਵੈ ॥
ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸਹੀ ਕਉ ਬਨਿ ਆਵੈ ॥ ੧ ॥
ਜਾਕਉ ਆਇਓ ਏਕੁ ਰਸਾ ॥
ਖਾਨ ਪਾਨ ਆਨ ਨਹੀ [13]ਖੁਧਿਆ ਤਾਕੈ ਚਿਤਿ ਨ ਬਸਾ ॥ ਰਹਾਉ ॥
[14]ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ ॥
ਬਰਨਿ ਨ ਸਾਕਉ ਉਸਤਤਿ ਤਾਕੀ ਕੀਮਤਿ ਕਹਣੁ ਨ ਜਾਈ ॥ ੨ ॥
ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥
ਜਾਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ [15]ਮੰਤਾ ॥ ੩ ॥
ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥
ਓਤਿ ਪੋਤਿ ਨਾਨਕ ਸੰਗਿ [16]ਰਵਿਆ ਜਿਉ ਮਾਤਾ ਬਾਲ ਗੋੁਪਾਲਾ ॥ ੪ ॥ ੭ ॥

---

੧. ਜ਼ਮੀਨਾਂ ਵਾਲੇ । ੨. ਅੱਖਾਂ । ੩. ਅੱਗ । ੪. ਬਾਲਣ । ੫. ਰੱਜਦੀ ।
੬. ਤ੍ਰਿਪਤ ਹੋਵੇ । ੭. ਸੁਆਦੀ ਖਾਣੇ । ੮. ਕੁੱਤਾ । ੯. ਢੂੰਡਿਆ ।
੧੦. ਭਾਲਣ ਤੋਂ । ੧੧. (ਨਹੀਂ) ਟਲਦਾ । ੧੨. ਬਰਾਬਰ, ਮੁਕਾਬਲੇ ਪੁਰ ।
੧੩. ਭੁੱਖ । ੧੪. ਪ੍ਰਫੁੱਲਤ ਹੋਇਆ । ੧੫. ਮੰਤ੍ਰ । ੧੬. ਮਿਲਿਆ ।

ਧਨਾਸਰੀ ਮਹਲਾ ੫ ॥ (ਪੰਨਾ ੬੭੪)

ਤੁਮ ਦਾਤੇ ਠਾਕੁਰ ਪ੍ਰਤਿਪਾਲਕ [1]ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ [2]ਧਾਰੇ ॥ ੧ ॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥ ੧ ॥ ਰਹਾਉ ॥
ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ [3]ਅਲਪ ਮਤਿ ਥੋਰੀ ਤੁਮ ਆਪਨ [4]ਬਿਰਦੁ ਰਖਾਵਹੁ ॥ ੨ ॥
ਤੁਮਰੀ ਸਰਣਿ ਤੁਮਾਰੀ ਆਸਾ ਤੁਮਹੀ ਸਜਨ [5]ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ [6]ਗੋਲੇ ॥ ੩ ॥ ੧੨ ॥

ਧਨਾਸਰੀ ਮਹਲਾ ੫ ॥ (ਪੰਨਾ ੬੭੪)

ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ [7]ਬੈਨ ॥ ੧ ॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥
ਬਹੁ ਪ੍ਰਕਾਰ ਖੋਜਹਿ ਸਭਿ ਤਾਕਉ ਬਿਖਮੁ ਨ ਜਾਈ ਲੈਨ ॥ ੧ ॥ ਰਹਾਉ ॥
ਜਾਪ ਤਾਪ ਭ੍ਰਮਨ [8]ਬਸੁਧਾ ਕਰਿ [9]ਉਰਧ ਤਾਪ [10]ਲੈਗੈਨ ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ [11]ਜੈਨ ॥ ੨ ॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ [12]ਕਿਰਪੈਨ ॥
ਸਾਧ ਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥ ੩ ॥ ੧੩ ॥

ਧਨਾਸਰੀ ਮਹਲਾ ੫ ॥ (ਪੰਨਾ ੬੭੫)

ਅਉਖਧੁ ਤੇਰੋ ਨਾਮੁ ਦਇਆਲ ॥
ਮੋਹਿ [13]ਆਤੁਰ ਤੇਰੀ ਗਤਿ ਨਹੀ ਜਾਨੀ
ਤੂੰ ਆਪਿ ਕਰਹਿ ਪ੍ਰਤਿਪਾਲ ॥ ੧ ॥ ਰਹਾਉ ॥
ਧਾਰਿ [14]ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ [15]ਨਿਵਾਰਿ ॥

---

੧. ਮਾਲਿਕ । ੨. ਆਸਰੇ । ੩. ਤੁੱਛ । ੪. ਪੈਜ, ਵਡਿਆਈ । ੫. ਸੁਖਦਾਈ । ੬. ਗ਼ੁਲਾਮ, ਸੇਵਕ । ੭. ਬਚਨ । ੮. ਪ੍ਰਿਥਵੀ । ੯. ਬਾਹਾਂ ਉੱਚੀਆਂ ਕਰਕੇ । ੧੦. ਲਗ ਜਾਣਾ । ੧੧. ਜੈਨ ਮੱਤ ਅਨੁਸਾਰ । ੧੨. ਕਿਰਪਾ ਹੋਈ । ੧੩. ਦੁਖੀ, ਗ਼ਰੀਬ । ੧੪. ਕ੍ਰਿਪਾ । ੧੫. ਦੂਰ ਕਰ ।

ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥ ੧ ॥
ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥ ੨ ॥ ੧੮ ॥

*ਰਾਗੁ ਧਨਾਸਰੀ ਮਹਲਾ ੫* (ਪੰਨਾ ੬੭੫)

ੴ ਸਤਿਗੁਰਪ੍ਰਸਾਦਿ ॥

ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ
ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥ ੧ ॥ ਰਹਾਉ ॥
ਅਗਨਿ ਕੁਟੰਬ [1]ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥ ੧ ॥
ਊਚ ਨੀਚ ਸੂਖ ਦੂਖ ॥ [2]ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥ ੨ ॥
ਮਨਿ ਬਾਸਨਾ ਰਚਿ ਬਿਖੈ [3]ਬਿਆਧਿ ॥ ਪੰਚ ਦੂਤ ਸੰਗਿ ਮਹਾ ਅਸਾਧ ॥ ੩ ॥
ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ ਜਾਨੁ ਸਦਾ ਹਰਿ ਨੇਰਾ ॥੪॥੧॥੧੯॥

*ਧਨਾਸਰੀ ਮਹਲਾ ੫ ਘਰੁ ੨ ਚਉਪਦੇ* (ਪੰਨਾ ੬੭੬)

ੴ ਸਤਿਗੁਰਪ੍ਰਸਾਦਿ ॥

ਛੋਡਿ ਜਾਹਿ ਸੇ ਕਰਹਿ [4]ਪਰਾਲ ॥ ਕਾਮਿ ਨ ਆਵਹਿ ਸੇ ਜੰਜਾਲ ॥
ਸੰਗਿ ਨ ਚਾਲਹਿ ਤਿਨ ਸਿਉ [5]ਹੀਤ ॥ ਜੋ ਬੈਰਾਈ ਸੇਈ ਮੀਤ ॥ ੧ ॥
ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ ਖੋਇ ਗਵਾਰਾ ॥ ਰਹਾਉ ॥
ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ [6]ਮੀਠਾ ॥
ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥ ੨ ॥
ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥
ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥ ੩ ॥
ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥
ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥
ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥ ੪ ॥ ੧ ॥ ੨੨ ॥

---

੧. ਸਮੁੰਦਰ । ੨. ਰੱਜਦੀ । ੩. ਰੋਗ । ੪. ਖ਼ਾਲੀ (ਵਿਅਰਥ) ਕੰਮ । ੫. ਪਿਆਰ । ੬. ਮਿੱਠਾ ਜਾਣ ਕੇ ।

ਧਨਾਸਰੀ ਮਹਲਾ ੫ ॥ (ਪੰਨਾ ੬੭੮)

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥
ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥ ੧ ॥
ਤੁਮ ਘਰਿ ਆਵਹੁ ਮੇਰੇ ਮੀਤ ॥
ਤੁਮਰੇ ਦੋਖੀ ਹਰਿ ਆਪਿ ਨਿਵਾਰੇ [1]ਅਪਦਾ ਭਈ [2]ਬਿਤੀਤ ॥ ਰਹਾਉ ॥
ਪ੍ਰਗਟ ਕੀਨੇ ਪ੍ਰਭ ਕਰਨੈਹਾਰੇ ਨਾਸਨ ਭਾਜਨ ਥਾਕੇ ॥
ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥ ੨ ॥
ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥
ਜੈਜੈਕਾਰੁ ਸਗਲ ਭੂਮੰਡਲ ਮੁਖ ਊਜਲ ਦਰਬਾਰ ॥ ੩ ॥
ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥
ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥ ੪ ॥ ੪ ॥ ੨੮ ॥

ਧਨਾਸਰੀ ਮਹਲਾ ੫ ਘਰੁ ੮ ਦੁਪਦੇ (ਪੰਨਾ ੬੭੯)

ੴ ਸਤਿਗੁਰਪ੍ਰਸਾਦਿ ॥

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥
ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥ ੧ ॥
ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ [3]ਤਸਕਰੁ ਨਹੀ ਲੇਵੈ [4]ਭਾਹਿ ਨ ਸਾਕੈ ਜਾਲੇ ॥ ੧ ॥ ਰਹਾਉ ॥
ਨਿਰਧਨ ਕਉ ਧਨੁ ਅੰਧੁਲੇ ਕਉ [5]ਟਿਕ ਮਾਤ ਦੂਧੁ ਜੈਸੇ [6]ਬਾਲੇ ॥
[7]ਸਾਗਰ ਮਹਿ [8]ਬੋਹਿਥੁ ਪਾਇਓ ਹਰਿ ਨਾਨਕ
ਕਰੀ ਕ੍ਰਿਪਾ ਕਿਰਪਾਲੇ ॥ ੨ ॥ ੧ ॥ ੩੨ ॥

ਧਨਾਸਰੀ ਮਹਲਾ ੫ ॥ (ਪੰਨਾ ੬੭੯)

ਜਾਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ [9]ਜਿਣੈ ਸਗਲ ਵਸਿ ਤਾਕੈ ਜਾਕਾ ਸਤਿਗੁਰੁ ਪੂਰਾ ॥ ੧ ॥
ਠਾਕੁਰੁ ਗਾਈਐ ਆਤਮ ਰੰਗਿ ॥

---

੧. ਬਿਪਤਾ, ਮੁਸੀਬਤ । ੨. ਬੀਤ ਗਈ । ੩. ਚੋਰ । ੪. ਅੱਗ । ੫. ਟੇਕ, ਸਹਾਰਾ, ਲਾਠੀ ਆਦਿਕ । ੬. ਬੱਚੇ ਨੂੰ । ੭. ਸਮੁੰਦਰ । ੮. ਜਹਾਜ਼ । ੯. ਜਿੱਤੇ ।

ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥ ੧ ॥ ਰਹਾਉ ॥
ਜਨ ਕੇ ਚਰਨ ਵਸਹਿ ਮੇਰੈ [1]ਹੀਅਰੈ ਸੰਗਿ [2]ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾਨਿਧਿ ਨਾਨਕ ਕੈ ਸੁਖੁ ਏਹੀ ॥ ੨ ॥ ੪ ॥ ੩੫ ॥

ਧਨਾਸਰੀ ਮਹਲਾ ੫ ਘਰੁ ੬ ਅਸਟਪਦੀ (ਪੰਨਾ ੬੮੬)

ੴ ਸਤਿਗੁਰਪ੍ਰਸਾਦਿ ॥

[3]ਜੋ ਜੋ ਜੂਨੀ ਆਇਓ [4]ਤਿਹ ਤਿਹ [5]ਉਰਝਾਇਓ
ਮਾਣਸ ਜਨਮੁ ਸੰਜੋਗਿ ਪਾਇਆ ॥
[6]ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ
ਕਰਿ ਕਿਰਪਾ ਮੇਲਹੁ ਹਰਿ ਰਾਇਆ ॥ ੧ ॥
ਅਨਿਕ ਜਨਮ ਭ੍ਰਮਿ [7]ਥਿਤਿ ਨਹੀ ਪਾਈ ॥
ਕਰਉ ਸੇਵਾ ਗੁਰ ਲਾਗਉ ਚਰਨ
ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥ ੧ ॥ ਰਹਾਉ ॥
ਅਨਿਕ ਉਪਾਵ ਕਰਉ ਮਾਇਆ ਕਉ
[8]ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ [9]ਵਿਹਾਵੈ ॥
ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ
ਠਾਕੁਰ ਸਿਉ ਮੇਰਾ ਰੰਗੁ ਲਾਵੈ ॥ ੨ ॥
ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ
ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ [10]ਪੰਚਾ ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ
ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥ ੩ ॥
ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ
ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥
ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ
ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥ ੪ ॥

---

੧. ਹਿਰਦੇ ਵਿਚ। ੨. ਪਵਿੱਤਰ। ੩. ਜਿਹੜਾ ਜਿਹੜਾ। ੪. ਉਹੋ ਹੀ। ੫. ਫਸਿਆ ਹੋਇਆ। ੬. ਦੇਖੀ। ੭. ਇਸਥਿਤ, ਟਿਕਾਉ। ੮. ਚਿੱਤ ਵਿਚ। ੯. ਬੀਤਦੀ ਹੈ। ੧੦. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

ਸਗਲ [1]ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕ ਹੀਨ ਦੇਹੀ ਧੋਏ ॥
ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ
ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥ ੫ ॥
ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ
ਗਰਬਿ ਗਰਬਿ ਪੜੈ ਕਹੀ ਨ ਲੇਖੈ ॥
ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ
ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥ ੬ ॥
ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ
[2]ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥
ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ
ਤਿਸੁ ਭੇਟੇ ਗਤਿ ਹੋਇ ਹਮਾਰੀ ॥ ੭ ॥
ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ
ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥
ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ
ਸੁਖ ਨਾਨਕ ਲਾਧੇ ਹਰਿ [3]ਚਰਨ ਪਰਾਤਾ ॥ ੮ ॥
ਸਫਲ ਸਫਲ ਭਈ ਸਫਲ ਜਾਤ੍ਰਾ ॥
ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥ ਰਹਾਉ ਦੂਜਾ ॥ ੧ ॥ ੩ ॥

## ਰਾਗੁ ਜੈਤਸਰੀ ॥

*ਜੈਤਸਰੀ ਮਹਲਾ ੫ ਘਰੁ ੩* (ਪੰਨਾ ੭੦੦)

ੴ ਸਤਿਗੁਰਪ੍ਰਸਾਦਿ ॥

ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥
ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾਕੀ ਨਿਰਮਲ ਰੀਤਿ ॥੧॥ਰਹਾਉ॥
ਮਾਤ ਪਿਤਾ [4]ਬਨਿਤਾ [5]ਸੁਤ [6]ਬੰਧਪ ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥ ੧ ॥

---

੧. ਆਸ਼ਰਮ । ੨. ਬਗਲਾ । ੩. ਪੈਰੀਂ ਪੈਂਦਾ ਹੈ । ੪. ਵਹੁਟੀ । ੫. ਪੁੱਤਰ । ੬. ਸਾਕ, ਰਿਸ਼ਤੇਦਾਰ ।

[1]ਮੁਕਤਿ ਮਾਲ [2]ਕਨਿਕ ਲਾਲ ਹੀਰਾ [3]ਮਨ ਰੰਜਨ ਕੀ ਮਾਇਆ ॥
ਹਾਹਾ ਕਰਤ ਬਿਹਾਨੀ [4]ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥ ੨ ॥
[5]ਹਸਤਿ ਰਥ [6]ਅਸ੍ਵ ਪਵਨ ਤੇਜ [7]ਧਣੀ [8]ਭੂਮਨ [9]ਚਤੁਰਾਂਗਾ ॥
ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥ ੩ ॥
ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾਕੈ ਹਰਿ ਹਰਿ ਗਾਈਐ ॥
ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥ ੪ ॥ ੧ ॥

### ਜੈਤਸਰੀ ਮਹਲਾ ੫ ਘਰੁ ੩ ਦੁਪਦੇ (ਪੰਨਾ ੭੦੦)

ੴ ਸਤਿਗੁਰਪ੍ਰਸਾਦਿ ॥

ਦੇਹੁ [10]ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥
[11]ਬਿਸਮੁ ਭਈ ਮੈ ਬਹੁਬਿਧਿ ਸੁਨਤੇ
ਕਹਹੁ ਸੁਹਾਗਨਿ ਸਹੀਅਉ ॥ ੧ ॥ ਰਹਾਉ ॥
ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ [12]ਮਹੀਅਉ ॥
[13]ਬਰਨੁ ਨ ਦੀਸੈ [14]ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥ ੧ ॥
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ [15]ਨਹੀ [16]ਅਲਪਹੀਅਉ ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ [17]ਬਸਹੀਅਉ ॥੨॥੧॥੨॥

### ਜੈਤਸਰੀ ਮਹਲਾ ੫ ॥ (ਪੰਨਾ ੭੦੦)

ਲੋੜੀਦੜਾ ਸਾਜਨੁ ਮੇਰਾ ॥
ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ਰਹਾਉ॥
ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ [18]ਬੇਰਾ ॥
ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥ ੧ ॥
ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ ॥

---

੧. ਮੋਤੀਆਂ ਦੀ ਮਾਲਾ । ੨. ਸੋਨਾ । ੩. ਅਨੰਦ ਦੇਣ ਵਾਲੀ । ੪. ਉਮਰ । ੫. ਹਾਥੀ । ੬. ਘੋੜਾ । ੭. ਮਾਲਕ । ੮. ਭੋਂ ਵਾਲੇ, ਜ਼ਮੀਨਾਂ ਦੇ ਮਾਲਕ (landlord) । ੯. ਚਾਰ ਅੰਗਾਂ ਵਾਲੀ ਸੈਨਾਂ (ਹਾਥੀ, ਘੋੜੇ, ਰਥ, ਪੈਦਲ) । ੧੦. ਸੁਨੇਹਾ । ੧੧. ਅਸਚਰਜ । ੧੨. ਅੰਦਰ । ੧੩. ਰੰਗ । ੧੪. ਨਿਸ਼ਾਨ । ੧੫. ਕਲੰਕ । ੧੬. ਨਿਰਲੇਪ ਹੈ । ੧੭. ਵਸਦਾ ਹੈ । ੧੮. ਵੇਲਾ ।

ਸੰਤ ਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥ ੨ ॥ ੩ ॥ ੪ ॥

*ਜੈਤਸਰੀ ਮਹਲਾ ੫ ॥* (ਪੰਨਾ ੭੦੧)

ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ [1]ਮਇਆ ਕਰਾ ॥ ੧ ॥ਰਹਾਉ॥
ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥
ਆਇਓ ਦੁਖ ਹਰਣ ਸਰਣ [2]ਕਰੁਣਾਪਤਿ ਗਹਿਓ ਚਰਣ ਆਸਰਾ ॥ ੧ ॥
ਨਾਵ ਰੂਪ ਭਇਓ ਸਾਧ ਸੰਗੁ [3]ਭਵਨਿਧਿ ਪਾਰਿ ਪਰਾ ॥
ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥ ੨ ॥ ੨ ॥ ੬ ॥

*ਜੈਤਸਰੀ ਮਹਲਾ ੫ ॥* (ਪੰਨਾ ੭੦੧)

ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥
ਚਰਨ ਗਹਉ [4]ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ ॥ ੧ ॥ ਰਹਾਉ ॥
ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ [5]ਸੰਜੋਰਿ ॥
ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥ ੧ ॥
ਆਇਓ ਸਰਣਿ ਦੀਨ ਦੁਖ ਭੰਜਨ [6]ਚਿਤਵਉ ਤੁਮ੍ਰੀ ਓਰਿ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥

*ਜੈਤਸਰੀ ਮਹਲਾ ੫ ਛੰਤ ਘਰੁ ੧* (ਪੰਨਾ ੭੦੩)

ੴ ਸਤਿਗੁਰਪ੍ਰਸਾਦਿ ॥

*ਸਲੋਕ ॥*

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ [7]ਅਨਦਿਨੁ ਨੀਤ ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥ ੧ ॥

*ਛੰਤ ॥*

ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥

---

੧. ਕਿਰਪਾ । ੨. ਮੇਹਰ ਕਰਨ ਵਾਲਾ । ੩. ਸੰਸਾਰ ਸਮੁੰਦਰ । ੪. ਉਚਾਰਣ ਕਰਾਂ । ੫. ਜੋੜ ਕੇ । ੬. ਯਾਦ ਕਰਦਾ ਹਾਂ । ੭. ਹਰ ਇਕ ਦਿਨ, ਰੋਜ਼ ।

ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ [1]ਚਾਤ੍ਰਿਕ ਜਿਵੈ ਤਿਸੰਤੀਆ ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥ ੧ ॥
ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ ॥
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥
ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥
ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥ ੨ ॥
ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀ ਸੀ ਛੰਦਾ ॥
ਯਾਰ ਵੇ ਤੈ [2]ਰਾਵਿਆ [3]ਲਾਲਨੁ ਮੂ ਦਸਿ ਦਸੰਦਾ ॥
ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥
ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥
ਗੁਣਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ [4]ਭਤਾਰੁ ਵਸੰਦਾ ॥ ੩ ॥
ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ॥ ਵਰੁ ਲੋੜੀਦਾ ਆਇਆ ਵਜੀ ਵਾਧਾਈ॥
ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵਰੰਗੀਆ ॥
ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥
ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥
[5]ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥ ੪ ॥ ੧ ॥

*ਜੈਤਸਰੀ ਮਹਲਾ ੫ ਘਰੁ ੨ ਛੰਤ* (ਪੰਨਾ ੭੦੪)

ੴ ਸਤਿਗੁਰਪ੍ਰਸਾਦਿ ॥

*ਸਲੋਕੁ ॥*

ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥ ੧ ॥

੧. ਪਪੀਹਾ। ੨. ਮਾਣਿਆ ਹੈ, ਭੋਗਿਆ ਹੈ। ੩. ਪਿਆਰਾ। ੪. ਪਤੀ।
੫. ਨਿਮ੍ਰਤਾ ਨਾਲ ਕਹਿੰਦੇ ਹਨ।

ਛੰਤੁ ॥

ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥
ਅਸੰਖ ਅਵਗਣ ਖਤੇ ਫੇਰੇ ਨਿਤ ਪ੍ਰਤਿ ਸਦ ਭੂਲੀਐ ॥
ਮੋਹ ਮਗਨ [1]ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥ ੧ ॥

ਸਲੋਕੁ ॥ (ਪੰਨਾ ੭੦੪)

ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥
ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥ ੨ ॥

ਛੰਤੁ ॥

ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥
ਆਠ ਪਹਰ [2]ਕਰ ਜੋੜਿ ਸੋ ਪ੍ਰਭੁ ਧਿਆਈਐ ॥
ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥
ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥
ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥ ੨ ॥

ਸਲੋਕੁ ॥ (ਪੰਨਾ ੭੦੪)

ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥
ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥ ੩ ॥

ਛੰਤੁ ॥

ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥
ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥
ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥
ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ [3]ਅਨ ਨਾਹਿ ਕੋਇ ॥
ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥ ੩ ॥

---

੧. ਡਰਾਉਣੀ। ੨. ਹੱਥ। ੩. ਦੂਸਰਾ, ਹੋਰ।

ਸਲੋਕੁ ॥ (ਪੰਨਾ ੭੦੪)

ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥
ਨਾਨਕ ਨਾਮੁ ਧਿਆਇ ਸੁਖ [1]ਸਬਾਇਆ ॥ ੪ ॥

ਛੰਤੁ ॥

ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥
ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥
ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥
[2]ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥
ਲੈ [3]ਅੰਕਿ ਲਾਏ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥
ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥ ੪ ॥ ੨ ॥

ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ॥ (ਪੰਨਾ ੭੦੬)

ਸਲੋਕ ॥

ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥ ੧ ॥
ਮੁਖੁ ਤਲੈ ਪੈਰ ਉਪਰੇ [4]ਵਸੰਦੋ [5]ਕੁਹਥੜੈ ਥਾਇ ॥
ਨਾਨਕ ਸੋ [6]ਧਣੀ ਕਿਉ ਵਿਸਾਰਿਓ ਉਧਰਹਿ ਜਿਸਦੈ ਨਾਇ ॥ ੨ ॥

ਸਲੋਕ ॥ (ਪੰਨਾ ੭੦੬)

ਕੋਟਿ ਦਾਨ ਇਸਨਾਨੰ ਅਨਿਕ ਸੋਧ ਨ ਪਵਿਤ੍ਰਤਹ ॥
[7]ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ [8]ਬਿਮੁਚਤੇ ॥ ੧ ॥
[9]ਈਧਣੁ ਕੀਤੋ [10]ਮੂ [11]ਘਣਾ [12]ਭੋਰੀ [13]ਦਿਤੀਮੁ [14]ਭਾਹਿ ॥
ਮਨਿ [15]ਵਸੰਦੜੋ ਸਚੁ ਸਹੁ ਨਾਨਕ [16]ਹਭੇ [17]ਡੁਖੜੇ [18]ਉਲਾਹਿ ॥ ੨ ॥

---

੧. ਸਭ । ੨. ਬਾਂਹ ਤੋਂ ਪਕੜਿਆ । ੩. ਅੰਗ, ਗੋਦੀ । ੪. ਵਸਦਾ ਸੈਂ । ੫. ਜਿਸ ਥਾਂ ਨੂੰ ਹੱਥ ਲਾਉਣ ਤੋਂ ਭੀ ਘਿਰਣਾ ਆਵੇ । ੬. ਸੁਆਮੀ, ਮਾਲਕ । ੭. ਬੋਲਦੀ ਹੋਈ । ੮. ਛੁਟ ਜਾਂਦੀ ਹੈ । ੯. ਬਾਲਣ । ੧੦. ਮੈਂ । ੧੧. ਬਹੁਤਾ । ੧੨. ਥੋੜ੍ਹੀ ਜੇਹੀ । ੧੩. ਮੈਂ ਲਾ ਦਿੱਤੀ । ੧੪. ਅੱਗ । ੧੫. ਵਸਦਾ । ੧੬. ਸੱਭੇ । ੧੭. ਦੁੱਖ । ੧੮. ਲਾਹੁੰਦਾ (ਹਟਾਉਂਦਾ) ਹੈ ।

ਪਉੜੀ ॥ (ਪੰਨਾ ੭੦੬)

ਕੋਟਿ [1]ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥
ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥ ੫ ॥

ਪਉੜੀ ॥ (ਪੰਨਾ ੭੦੭)

[2]ਬਸਤਾ ਤੂਟੀ [3]ਝੂੰਪੜੀ ਚੀਰ ਸਭਿ [4]ਛਿੰਨਾ ॥
ਜਾਤਿ ਨ ਪਤਿ ਨ ਆਦਰੋ [5]ਉਦਿਆਨ [6]ਭ੍ਰਮਿੰਨਾ ॥
ਮਿਤ੍ਰ ਨ [7]ਇਠ ਧਨ ਰੂਪ ਹੀਣ ਕਿਛੁ ਸਾਕੁ ਨ [8]ਸਿੰਨਾ ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥ ੭ ॥

ਪਉੜੀ ॥ (ਪੰਨਾ ੭੦੮)

ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉਕਰਿ ਤ੍ਰਿਪਤਾਵੈ ॥
ਨਾਦ [9]ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
ਭਵਰੁ ਲੋਭੀ [10]ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥ ੧੨ ॥

## ਰਾਗੁ ਟੋਡੀ ॥

ਟੋਡੀ ਮਹਲਾ ੫ ਘਰੁ ੨ ਚਉਪਦੇ (ਪੰਨਾ ੭੧੨)

ੴ ਸਤਿਗੁਰਪ੍ਰਸਾਦਿ ॥

ਧਾਇਓ ਰੇ ਮਨ ਦਹਦਿਸ ਧਾਇਓ ॥
ਮਾਇਆ ਮਗਨ ਸੁਆਦਿ ਲੋਭਿ ਮੋਹਿਓ
ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥

---

੧. ਪਾਪ । ੨. ਵਸਦਾ ਹੈ । ੩. ਝੁੱਗੀ । ੪. ਫਟੇ ਹੋਏ । ੫. ਜੰਗਲ ।
੬. ਪਿਆ ਫਿਰਦਾ ਹੈ । ੭. ਪਿਆਰਾ । ੮. ਸਾਥੀ । ੯. ਹਰਨ । ੧੦. ਫੁੱਲ ।

ਹਰਿ ਕਥਾ ਹਰਿ ਜਸ ਸਾਧ ਸੰਗਤਿ ਸਿਉ
ਇਕੁ [1]ਮੁਹਤੁ ਨ ਇਹੁ ਮਨੁ ਲਾਇਓ ॥
[2]ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ [3]ਜੋਹਨਿ ਜਾਇਓ ॥ ੧ ॥
ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤਪੁਰਖੁ ਮਨਾਇਓ ॥
ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥ ੨ ॥
ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ ॥
ਨਾਨਾ ਝੂਠਿ ਲਾਇ ਮਨੁ [4]ਤੋਖਿਓ ਨਹ ਬੂਝਿਓ ਅਪਨਾਇਓ ॥ ੩ ॥
ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥ ੪ ॥
ਕਰਉ ਬੇਨਤੀ ਸਾਧ ਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥ ੫ ॥ ੧ ॥ ੩ ॥

*ਟੋਡੀ ਮਹਲਾ ੫ ॥* (ਪੰਨਾ ੭੧੨)

ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥
ਧਾਇ ਧਾਇ [5]ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥ ੧ ॥
ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥
ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥ ੨ ॥
ਸਾਰੋ ਦਿਨਸੁ ਮਜੂਰੀ ਕਰਤਾ [6]ਤੁਹੁ [7]ਮੂਸਲਹਿ ਛਰਾਇਆ ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥ ੩ ॥
ਭਇਓ [8]ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥
ਸਾਧ ਸੰਗਤਿ ਕੈ ਪਾਛੈ ਪਰਿਅਉ
ਜਨ ਨਾਨਕ ਹਰਿ ਰਸੁ ਪਾਇਆ ॥ ੪ ॥ ੨ ॥ ੪ ॥

*ਟੋਡੀ ਮਹਲਾ ੫ ॥* (ਪੰਨਾ ੭੧੨)

ਕ੍ਰਿਪਾਨਿਧਿ ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥

---

੧. ਘੜੀ । ੨. ਪ੍ਰਸੰਨ ਹੋਇਆ । ੩. ਤੱਕਣ । ੪. ਪ੍ਰਸੰਨ ਕੀਤਾ ।
੫. ਕੰਜੂਸ । ੬. ਫੱਕ । ੭. ਮੋਹਲਿਆਂ ਨਾਲ । ੮. ਕਿਰਪਾ ।

ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥ ੧ ॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥ ੨ ॥
ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥ ੩ ॥
ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ [1]ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥

*ਟੋਡੀ ਮਹਲਾ ੫ ਘਰੁ ੨ ਦੁਪਦੇ* (ਪੰਨਾ ੭੧੩)

ੴ ਸਤਿਗੁਰਪ੍ਰਸਾਦਿ ॥

ਮਾਗਉ ਦਾਨੁ ਠਾਕੁਰ ਨਾਮ ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥ਰਹਾਉ॥
ਰਾਜੁ ਮਾਲੁ ਅਨੇਕ ਭੋਗ ਰਸ ਸਗਲ [2]ਤਰਵਰ ਕੀ ਛਾਮ ॥
ਧਾਇ ਧਾਇ ਬਹੁਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥ ੧ ॥
ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ [3]ਖਾਮ ॥
ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥ ੨ ॥ ੧ ॥ ੬ ॥

*ਟੋਡੀ ਮਹਲਾ ੫ ॥* (ਪੰਨਾ ੭੧੩)

ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੧ ॥ ਰਹਾਉ ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥ ੧ ॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥ ੨ ॥ ੪ ॥ ੯ ॥

*ਟੋਡੀ ਮਃ ੫ ॥* (ਪੰਨਾ ੭੧੪)

ਮਾਈ ਮੇਰੇ ਮਨ ਕੀ ਪਿਆਸ ॥

---

੧. ਸਰਦਾਰਾਂ ਦਾ ਸਰਦਾਰ, ਬਾਦਸ਼ਾਹਾਂ ਦਾ ਬਾਦਸ਼ਾਹ । ੨. ਦਰੱਖ਼ਤ । ੩. ਕੱਚੀ ।

ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ
ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥
ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ [1]ਕਿਲਵਿਖ ਨਾਸ ॥
ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ [2]ਬਿਮਲ ਜਾ ਕੋ [3]ਜਾਸ ॥ ੧ ॥
ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ [4]ਗੁਣਤਾਸ ॥
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

### ਟੋਡੀ ਮਹਲਾ ੫ ॥ (ਪੰਨਾ ੭੧੭)

ਮਾਈ ਮਾਇਆ ਛਲੁ ॥
[5]ਤ੍ਰਿਣ ਕੀ ਅਗਨਿ [6]ਮੇਘ ਕੀ ਛਾਇਆ
ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥
ਛੋਡਿ ਸਿਆਣਪ ਬਹੁ ਚਤੁਰਾਈ ਦੁਇ [7]ਕਰ ਜੋੜਿ ਸਾਧ [8]ਮਗਿ ਚਲੁ ॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥ ੧ ॥
ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ [9]ਖਲੁ ॥
ਪ੍ਰੇਮ ਭਗਤਿ ਰਾਚੇ ਜਨ ਨਾਨਕ
ਹਰਿ ਸਿਮਰਨਿ [10]ਦਹਨ ਭਏ [11]ਮਲ ॥ ੨ ॥ ੭ ॥ ੨੬ ॥

### ਟੋਡੀ ਮਹਲਾ ੫ ॥ (ਪੰਨਾ ੭੧੭)

ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥
ਗੁਨ ਗਾਵਤ [12]ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ [13]ਮਦ [14]ਢੀਠੇ ॥
ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ [15]ਪੀਠੇ ॥ ੧ ॥
ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥
ਨਾਮ ਰਤਨੁ ਪਾਇਓ ਜਨ ਨਾਨਕ
ਨਾਮ ਬਿਹੂਨ ਚਲੇ ਸਭਿ [16]ਮੂਠੇ ॥ ੨ ॥ ੮ ॥ ੨੭ ॥

---

੧. ਪਾਪ । ੨. ਨਿਰਮਲ, ਮਾਇਆ ਤੋਂ ਰਹਿਤ । ੩. ਜਸ । ੪. ਗੁਣਾਂ ਦੇ ਮਾਲਕ । ੫. ਤੀਲੇ । ੬. ਬੱਦਲ । ੭. ਹੱਥ । ੮. ਰਸਤੇ । ੯. ਨੀਚ, ਦੁਸ਼ਟ । ੧੦. ਸੜ ਗਏ । ੧੧. ਪਾਪ, ਦੋਸ਼, ਮੈਲ । ੧੨. ਅਟੱਲ । ੧੩. ਹੰਕਾਰ । ੧੪. ਢੀਠ-ਪੁਣਾ । ੧੫. ਪੀਸੇ । ੧੬. ਠੱਗੀ ਖਾ ਕੇ ।

# ਰਾਗੁ ਸੂਹੀ ॥

## *ਸੂਹੀ ਮਹਲਾ ੫ ॥* (ਪੰਨਾ ੭੩੭)

ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥
ਦਸ ਦਾਸੀ ਕਰਿ ਦੀਨੀ ਭਤਾਰਿ ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥ ੧ ॥
ਕਵਨ ਕਹਾ ਗੁਨ ਕੰਤ ਪਿਆਰੇ ॥ [1]ਸੁਘੜ ਸਰੂਪ ਦਇਆਲ ਮੁਰਾਰੇ ॥੧॥ਰਹਾਉ॥
ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥
ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥ ੨ ॥
ਗੁਣ ਕਾਮਣ ਕਰਿ ਕੰਤੁ ਰੀਝਾਇਆ ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥
ਸਭ ਤੇ ਊਚਾ ਮੰਦਰੁ ਮੇਰਾ ॥
ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥ ੩ ॥
ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥
[2]ਨਵ ਰੰਗ ਲਾਲੁ ਸੇਜ ਰਾਵਣ ਆਇਆ ॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥ ੪ ॥ ੪ ॥

## *ਸੂਹੀ ਮਹਲਾ ੫ ॥* (ਪੰਨਾ ੭੩੭)

[3]ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥
ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥
ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥ ੧ ॥
ਕਿਨ ਬਿਧਿ ਹੀਅਰੋ ਧੀਰੈ [4]ਨਿਮਾਨੋ ॥
ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥ ੧ ॥ ਰਹਾਉ ॥
ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥
ਪੀਓ [5]ਮਦਰੋ ਧਨ [6]ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥ ੨ ॥
ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ ਸਗਲੇ [7]ਝਾਗੇ ॥

---

੧. ਸਿਆਣਾ, ਚਤੁਰ । ੨. ਨਵਾਂ । ੩. ਚਾਉ ਨਾਲ ਉਛਲਿਆ ।
੪. ਨਿਮਾਣਾ, ਆਜਿਜ਼, ਜਿਸ ਦਾ ਕੋਈ ਮਾਨ ਨਹੀਂ ਕਰਦਾ । ੫. ਸ਼ਰਾਬ ।
੬. ਅਲਮਸਤ । ੭. ਲੰਘੇ ।

ਖਿਨੁ ਰਹਨੁ ਨ ਪਾਵਉ ਬਿਨੁ [1]ਪਗ ਪਾਗੇ ॥
ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥ ੩ ॥
ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥
ਬੂਝੀ ਤਪਤਿ ਘਰਹਿ ਪਿਰੁ ਪਾਇਆ ॥
ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ੪ ॥
ਜਹ ਦੇਖਾ ਤਹ ਪਿਰੁ ਹੈ ਭਾਈ ॥
ਖੋਲ੍ਹਿਓ [2]ਕਪਾਟੁ ਤਾ ਮਨੁ ਠਹਰਾਈ ॥ ੧ ॥ ਰਹਾਉ ਦੂਜਾ ॥ ੫ ॥

*ਸੂਹੀ ਮਹਲਾ ੫ ॥* (ਪੰਨਾ ੭੩੮)

ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥ ੧ ॥
ਅਉਸਰੁ ਅਪਨਾ ਬੂਝੈ ਨ ਇਆਨਾ ॥
ਮਾਇਆ ਮੋਹ ਰੰਗਿ ਲਪਟਾਨਾ ॥ ੧ ॥ ਰਹਾਉ ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥
ਸਾਧ ਜਨਾ ਕਾ ਦਰਸੁ ਨ ਡੀਠਾ ॥ ੨ ॥
ਕਬਹੂ ਨ ਸਮਝੈ ਅਗਿਆਨੁ ਗਵਾਰਾ ॥
ਬਹੁਰਿ ਬਹੁਰਿ ਲਪਟਿਓ ਜੰਜਾਰਾ ॥ ੧ ॥ ਰਹਾਉ ॥
ਬਿਖੈ ਨਾਦ ਕਰਨ ਸੁਣਿ ਭੀਨਾ ॥
ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥ ੩ ॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥
ਛੋਡਿ ਜਾਹਿ ਝੂਠੇ ਸਭਿ ਧੰਧੇ ॥ ੧ ॥ ਰਹਾਉ ॥
ਕਹੁ ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ ਸਾਧ ਸੰਗੁ ਦੀਜੈ ॥ ੪ ॥
ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥
ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥ ੧ ॥ ਰਹਾਉ ॥ ੨ ॥ ੮ ॥

*ਸੂਹੀ ਮਹਲਾ ੫ ॥* (ਪੰਨਾ ੭੩੯)

ਸੂਖ ਮਹਲ ਜਾਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥ ੧ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥ ੧ ॥ ਰਹਾਉ ॥

---

੧. ਪੈਰੀਂ ਪਏ । ੨. ਮਨ ਦਾ ਪਰਦਾ ।

ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥ ੨ ॥
ਤਹ ਮਰਣੁ ਨ ਜੀਵਣੁ ਸੋਗੁ ਨ [1]ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥ ੩ ॥
[2]ਗੁਹਜ ਕਥਾ ਇਹ ਗੁਰ ਤੇ ਜਾਣੀ ॥
ਨਾਨਕੁ ਬੋਲੈ ਹਰਿ ਹਰਿ ਬਾਣੀ ॥ ੪ ॥ ੬ ॥ ੧੨ ॥

*ਸੂਹੀ ਮਹਲਾ ੫ ॥* (ਪੰਨਾ ੭੪੧)

ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥ ੧ ॥
ਗੁਰ ਕੇ ਚਰਣ ਕਮਲ ਮਨ ਧਿਆਇ ॥
ਦੂਖੁ ਦਰਦੁ ਇਸੁ ਤਨ ਤੇ ਜਾਇ ॥ ੧ ॥ ਰਹਾਉ ॥
ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥ ੨ ॥
ਗੁਰ ਕੀ ਸੇਵਾ ਕਰਹੁ ਦਿਨ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥ ੩ ॥
ਸਤਿਗੁਰ ਕੀ [3]ਰੇਣੁ ਵਡਭਾਗੀ ਪਾਵੈ ॥
ਨਾਨਕ ਗੁਰ ਕਉ ਸਦ ਬਲਿ ਜਾਵੈ ॥ ੪ ॥ ੧੬ ॥ ੨੨ ॥

*ਸੂਹੀ ਮਹਲਾ ੫ ॥* (ਪੰਨਾ ੭੪੧)

ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥ ੧ ॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਅਪਣੇ [4]ਚੇਰੇ ॥ ੧ ॥ ਰਹਾਉ ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰਪ੍ਰਸਾਦਿ ਕਿਨੈ ਵਿਰਲੈ ਜਾਤੇ ॥ ੨ ॥
ਸੁਨਹੁ [5]ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ [6]ਚੀਤਾ ॥ ੩ ॥
ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ [7]ਗੁਣਤਾਸਿ ॥ ੪ ॥ ੧੮ ॥ ੨੪ ॥

*ਰਾਗੁ ਸੂਹੀ ਮਹਲਾ ੫ ਘਰੁ ੪* (ਪੰਨਾ ੭੪੫)

ੴ ਸਤਿਗੁਰਪ੍ਰਸਾਦਿ ॥

ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
ਕਿਤਹੀ ਕਾਮਿ ਨ [8]ਧਉਲਹਰ ਜਿਤੁ ਹਰਿ ਬਿਸਰਾਏ ॥ ੧ ॥ ਰਹਾਉ ॥

---

੧. ਖ਼ੁਸ਼ੀ । ੨. ਗੁਪਤ । ੩. ਚਰਨ ਧੂੜ । ੪. ਚੇਲੇ । ੫. ਬੇਨਤੀ ।
੬. ਚਿੱਤ ਵਿਚ । ੭. ਗੁਣਾਂ ਦੇ ਮਾਲਕ । ੮. ਰਾਜ ਮਹਲ ।

ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥ ੧ ॥
ਪੀਸਨੁ ਪੀਸਿ [1]ਓਢਿ [2]ਕਾਮਰੀ ਸੁਖੁ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥ ੨ ॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
[3]ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥ ੩ ॥
ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥ ੪ ॥ ੧ ॥ ੪੧ ॥

*ਸੂਹੀ ਮਹਲਾ ੫ ॥* (ਪੰਨਾ ੭੪੭)

ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥
ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥ ੧ ॥
ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥
ਖੋਜਤ ਖੋਜਤ ਭਇਆ ਸਾਧ ਸੰਗੁ ਤਿਨ੍ ਸਰਣਾਈ ਪਾਇਆ ॥ ੧ ॥ ਰਹਾਉ ॥
ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥ ੨ ॥
ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥
ਤਿਨ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥ ੩ ॥
ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥
ਸਫਲ ਦਰਸਨੁ ਭੇਟਿਓ ਗੁਰ ਨਾਨਕ
ਤਾ ਮਨਿ ਤਨਿ ਹਰਿ ਹਰਿ ਧਿਆਇਆ ॥ ੪ ॥ ੨ ॥ ੪੯ ॥

*ਸੂਹੀ ਮਹਲਾ ੫ ॥* (ਪੰਨਾ ੭੪੭)

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ [4]ਜਾਗਾਤੀ ਲੂਟੈ ॥
[5]ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥ ੧ ॥
ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰਪਰਸਾਦੀ ਤਰੀਐ ॥ ੧ ॥ ਰਹਾਉ ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥

---

੧. ਪਹਿਨਕੇ । ੨. ਕੰਬਲੀ । ੩. ਰੇਸ਼ਮੀ ਕੱਪੜੇ । ੪. ਮਸੂਲੀਆ ।
੫. ਮਾਇਆ ਤੋਂ ਪਰੇ ।

ਸਾਧ ਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥ ੨ ॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥ ੩ ॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ
ਕਲਿ ਮਹਿ ਘਟਿ ਘਟਿ ਨਾਨਕ [1]ਮਾਝਾ ॥ ੪ ॥ ੩ ॥ ੫੦ ॥

ਸੂਹੀ ਮਹਲਾ ੫ ॥ (ਪੰਨਾ ੭੪੮)

ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥
ਤਿਨ੍ਹ ਕੀ ਸੋਭਾ ਸਭਨੀ ਥਾਈ ਜਿਨ੍ਹ ਪ੍ਰਭ ਕੇ ਚਰਣ ਪਰਾਤੇ ॥ ੧ ॥
ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥
ਭਗਤਾ ਬਣਿ ਆਈ ਪ੍ਰਭ ਅਪਨੇ ਸਿਉ
ਜਲਿ ਥਲਿ ਮਹੀਅਲਿ ਸੋਈ ॥ ੧ ॥ ਰਹਾਉ ॥
ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ ਜਮੁ ਤਾਕੈ ਨੇੜਿ ਨ ਆਵੈ ॥
ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ਹ ਹਰਿ ਸਿਉ ਆਣਿ ਮਿਲਾਵੈ ॥ ੨ ॥
ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥
ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥ ੩ ॥
ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ
ਸੇ ਸਭ ਤੇ ਭਏ [2]ਨਿਕਾਣੇ ॥ ੪ ॥ ੪ ॥ ੫੧ ॥

ਸੂਹੀ ਮਹਲਾ ੫ ॥ (ਪੰਨਾ ੭੪੮)

[3]ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ੍ਹ ਘਰਿ ਧਨੁ ਹਰਿ ਨਾਮਾ ॥
ਪਰਵਾਣੁ [4]ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥ ੧ ॥
ਮੇਰੇ ਰਾਮ ਹਰਿਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ [5]ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧ ॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

---

੧. ਮੱਧ ਵਿਚ (ਘਟ ਘਟ ਵਿਚ)। ੨. ਬੇਪਰਵਾਹ। ੩. ਭਾਗਾਂ ਵਾਲੇ। ੪. ਗਿਣੀ ਦੇ ਹਨ। ੫. ਝੱਲਾਂ।

ਸਚਾ [੧]ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸਕੇ ਸੇ ਤਿਨਿ ਜਾਤੇ ॥ ੩ ॥
ਪਖਾ ਫੇਰੀ ਪਾਣੀ ਢੋਵਾ ਹਰਿਜਨ ਕੈ [੨]ਪੀਸਣੁ ਪੀਸਿ [੩]ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥ ੪ ॥ ੭ ॥ ੫੪ ॥

*ਸੂਹੀ ਮਹਲਾ ੫ ॥* (ਪੰਨਾ ੭੪੯)

ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ [੪]ਮਦਿ [੫]ਮਾਤਾ ਮਰਣਾ ਚੀਤਿ ਨ ਆਵੈ ॥ ੧ ॥
ਮੇਰੇ ਰਾਮਰਾਇ ਤੂੰ ਸੰਤਾ ਕਾ ਸੰਤ ਤੇਰੇ ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥ ੧ ॥ ਰਹਾਉ ॥
ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥ ੨ ॥
ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ [੬]ਸਾਧਹਿ ॥ ੩ ॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ
ਜਿਨਿ [੭]ਕਲ ਰਾਖੀ ਮੇਰੀ ॥ ੪ ॥ ੧੦ ॥ ੫੭ ॥

*ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ*

(ਪੰਨਾ ੭੬੧)

ੴ ਸਤਿਗੁਰਪ੍ਰਸਾਦਿ ॥

ਜੇ ਭੁਲੀ ਜੇ ਚੁਕੀ ਸਾਈਂ ਭੀ [੮]ਤਹਿੰਜੀ [੯]ਕਾਢੀਆ ॥
ਜਿਨ੍ਾ ਨੇਹੁ [੧੦]ਦੂਜਾਣੇ ਲਗਾ ਝੂਰਿ ਮਰਹੁ ਸੇ [੧੧]ਵਾਢੀਆ ॥ ੧ ॥
ਹਉ ਨ ਛੋਡਉ ਕੰਤ ਪਾਸਰਾ ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ [੧੨]ਮਹਿੰਜਾ ਆਸਰਾ ॥ ੧ ॥ ਰਹਾਉ ॥
ਸਜਣੁ ਤੂ ਹੈ [੧੩]ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥

---

੧. ਹੁਕਮ । ੨. ਪੀਹਣ ਵਾਲੀ ਚੀਜ਼ । ੩. ਸੇਵਾ ਕਰਾਂ । ੪. ਹੰਕਾਰ ਨਾਲ । ੫. ਮਸਤ ਹੋਇਆ ਹੋਇਆ । ੬. ਵੱਸ ਕਰ ਲੈਂਦੇ ਹਨ । ੭. ਸ਼ਕਤੀ । ੮. ਤੇਰੀ । ੯. ਕਹਿੰਦੀ ਹਾਂ । ੧੦. ਦੂਜੇ ਪਾਸੇ । ੧੧. ਕਿਨਾਰੇ ਹੋਈਆਂ ਹੋਈਆਂ, ਵਿਯੋਗਣਾਂ । ੧੨. ਮੇਰਾ । ੧੩. ਸਾਥੀ ।

ਜਾ ਤੂ ਅੰਦਰਿ ਤਾ ਸੁਖੇ ਤੂ ਨਿਮਾਣੀ ਮਾਣੀਆ ॥ ੨ ॥
ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥
ਏਹਾ ਪਾਈ ਮੂ [1]ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥ ੩ ॥
ਪਾਵ [2]ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
[3]ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥ ੪ ॥
ਕਿਤੀ ਲਖ ਕਰੋੜਿ ਪਿਰੀਏ [4]ਰੋਮ ਨ ਪੁਜਨਿ ਤੇਰਿਆ ॥
ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥
ਸਹੀਆ ਤਊ ਅਸੰਖ [5]ਮੰਞਹੁ ਹਭਿ [6]ਵਧਾਣੀਆ ॥
ਹਿਕ [7]ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥ ੬ ॥
ਜੈ ਡਿਠੇ ਮਨੁ ਧੀਰੀਐ ਕਿਲਵਿਖ [8]ਵੰਞਨਿ੍ ਦੂਰੇ ॥
ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥ ੭ ॥
ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥ ੮ ॥ ੧ ॥ ੪ ॥

*ਸੂਹੀ ਮਹਲਾ ੫ ਗੁਣਵੰਤੀ ॥* (ਪੰਨਾ ੭੬੩)

ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
ਸੋਈ ਦਸਿ ਉਪਦੇਸੜਾ ਮੇਰਾ ਮਨੁ [9]ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ [10]ਤੈਕੂੰ [11]ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥
ਹਉ ਆਇਆ ਦੂਰਹੁ ਚਲਿ ਕੈ ਮੈ [12]ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥

---

੧. ਦਾਤ, ਬਖ਼ਸ਼ਿਸ਼। ੨. ਚੱਲਾਂ, ਤੁਰਾਂ। ੩. ਕੰਨਾਂ ਨਾਲ। ੪. ਪਿੰਡੇ ਦੇ ਵਾਲ, ਲੂੰ। ੫. ਮੈਥੋਂ। ੬. ਵਧ ਕੇ, ਚੰਗੀਆਂ। ੭. ਥੋੜ੍ਹੀ ਜਿਹੀ। ੮. ਦੂਰ ਹੋ ਜਾਣ। ੯. ਹੋਰ ਥਾਂ। ੧੦. ਤੈਨੂੰ। ੧੧. ਦੇਵਸਾਂ, ਦਿਆਂਗੀ। ੧੨. ਦੇਖੀ।

ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ੩ ॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੧ (ਪੰਨਾ ੭੭੭)

ੴ ਸਤਿਗੁਰਪ੍ਰਸਾਦਿ ॥

ਸੁਣਿ [1]ਬਾਵਰੇ ਤੂ [2]ਕਾਏ ਦੇਖਿ ਭੁਲਾਨਾ ॥
ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥
ਕੂੜੀ ਡੇਖਿ ਭੁਲੋ [3]ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥
ਥੀਵਹਿ [4]ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥
ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥
ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥ ੧ ॥
ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥
ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥
ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥
ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥
ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥
ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥ ੨ ॥
ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥
ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥
ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥
ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥
ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥
ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥ ੩ ॥
ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥
ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥

---

੧. ਕਮਲਿਆ । ੨. ਕਿਸ ਵਾਸਤੇ । ੩. ਅੱਧੀ (ਦਮੜੀ) ।
੪. ਪ੍ਰੇਮ ਵਾਲਾ ।

*ਬਿਲਾਵਲੁ ਮਹਲਾ ੫ ॥* (ਪੰਨਾ ੮੦੨)

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥
ਬਿਨੁ ਰਸ ਚਾਖੇ [1]ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥
ਮਾਨੁ ਮਹਤੁ ਨ [2]ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥
ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥ ੧ ॥
ਹਰਿ [3]ਚੰਦਉਰੀ ਚਿਤ ਭ੍ਰਮੁ ਸਖੀਏ [4]ਮ੍ਰਿਗ ਤ੍ਰਿਸਨਾ [5]ਦ੍ਰੁਮ ਛਾਇਆ ॥
ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥
ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥
ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥ ੨ ॥
ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥
ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ ਲਾਈਐ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥
ਪ੍ਰੇਮ [6]ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥ ੩ ॥
ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥
ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ ॥
ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ ॥
ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥੪॥੨॥੫॥

*ਬਿਲਾਵਲੁ ਮਹਲਾ ੫ ॥* (ਪੰਨਾ ੮੦੩)

ਭੂਲੇ ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥ ੧ ॥
ਸਿਮਰਿ ਮਨਾ ਰਾਮ ਨਾਮੁ [7]ਚਿਤਾਰੇ ॥
ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥ ੧ ॥ ਰਹਾਉ ॥
ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥
ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥ ੨ ॥
ਦੁਖ ਸੁਖ ਕਰਤ ਜਨਮਿ [8]ਫੁਨਿ ਮੂਆ ॥
ਚਰਨ ਕਮਲ ਗੁਰਿ [9]ਆਸ੍ਰਮੁ ਦੀਆ ॥ ੩ ॥

---

੧. ਡੁੱਬ ਗਈ। ੨. ਸਮਰਥਾ। ੩. ਗੰਧਰਬਾਂ ਦੀ ਨਗਰੀ, ਝੂਠੀ ਰਚਨਾ। ੪. ਹਰਨ ਨੂੰ ਤੇਜ਼ ਧੁੱਪ ਕਰਕੇ ਰੇਤਲੇ ਮੈਦਾਨ ਵਿਚ ਦੂਰੋਂ ਝੂਠ ਮੂਠ ਜੋ ਪਾਣੀ ਦਿਸਦਾ ਹੈ। ੫. ਬ੍ਰਿਛ ਦੀ। ੬. ਵਿਛੋੜਾ। ੭. ਯਾਦ ਕਰਕੇ। ੮. ਫੇਰ। ੯. ਥਾਂ, ਠਿਕਾਣਾ।

ਅਗਨਿ ਸਾਗਰ ਬੂਡਤ ਸੰਸਾਰਾ ॥
ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥ ੪ ॥ ੩ ॥ ੮ ॥

*ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ* (ਪੰਨਾ ੮੦੮)

ੴ ਸਤਿਗੁਰਪ੍ਰਸਾਦਿ ॥

[1]ਮ੍ਰਿਤ ਮੰਡਲ ਜਗੁ ਸਾਜਿਆ ਜਿਉ [2]ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ [3]ਬੂੰਦਾਰ ॥ ੧ ॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥ ੧ ॥ ਰਹਾਉ ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
[4]ਦ੍ਰਿਸਟਿਮਾਨ ਸਭੁ [5]ਬਿਨਸੀਐ ਕਿਆ ਲਗਹਿ ਗਵਾਰ ॥ ੨ ॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥ ੩ ॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥ ੪ ॥ ੧ ॥ ੩੧ ॥

*ਬਿਲਾਵਲ ਮਹਲਾ ੫ ॥* (ਪੰਨਾ ੮੦੯)

ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥ ੧ ॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥ ੧ ॥ ਰਹਾਉ ॥
ਹਮ ਅਵਗਨ ਕਰਹ ਅਸੰਖ [6]ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥ ੨ ॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ [7]ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥ ੩ ॥
ਤੁਝ ਤੇ ਬਾਹਰਿ ਕਿਛੁ ਨਹੀ [8]ਭਵ ਕਾਟਨਹਾਰੇ ॥

---

੧. ਮੌਤ ਦਾ ਇਲਾਕਾ, (ਮਾਤ ਲੋਕ)। ੨. ਰੇਤ। ੩. ਬੂੰਦ ਨਾਲ। ੪. ਜੋ ਕੁਝ ਦਿਸਦਾ ਹੈ। ੫. ਨਾਸ ਹੋਣ ਵਾਲਾ ਹੈ। ੬. ਨਿੱਤ ਸਦਾ। ੭. ਕੀਤੇ ਨੂੰ ਨ ਜਾਨਣ ਵਾਲੇ। ੮. ਜਨਮ ਮਰਨ ਮਿਟਾਉਣ ਵਾਲੇ।

ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥ ੪ ॥ ੪ ॥ ੩੪ ॥

ਬਿਲਾਵਲੁ ਮਹਲਾ ੫ ॥ (ਪੰਨਾ ੮੦੯)

[੧]ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥
[੨]ਬਾਦ [੩]ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥ ੧ ॥
ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥ ੧ ॥ ਰਹਾਉ ॥
ਕਰਿ ਕਰਿ ਪਾਪ [੪]ਦਰਬੁ ਕੀਆ ਵਰਤਣ ਕੈ ਤਾਈ ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥ ੨ ॥
ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥ ੩ ॥
ਦਾਸ [੫]ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥
ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥ ੪ ॥ ੬ ॥ ੩੬ ॥

ਬਿਲਾਵਲੁ ਮਹਲਾ ੫ ॥ (ਪੰਨਾ ੮੦੯)

[੬]ਪਿੰਗੁਲ ਪਰਬਤ ਪਾਰਿ ਪਰੇ ਖਲ [੭]ਚਤੁਰ [੮]ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥ ੧ ॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ [੯]ਅਘ ਹਰੇ ਨਿਰਮਲ ਭਏ ਚੀਤਾ ॥ ੧ ॥ ਰਹਾਉ ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥ ੩ ॥
[੧੦]ਸਿੰਘੁ [੧੧]ਬਿਲਾਈ ਹੋਇ ਗਇਓ ਤ੍ਰਿਣੁ [੧੨]ਮੇਰੁ ਦਿਖੀਤਾ ॥
ਸ੍ਰਮੁ ਕਰਤੇ ਦਮ [੧੩]ਆਢ ਕਉ ਤੇ ਗਨੀ ਧਨੀਤਾ ॥ ੩ ॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥
ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰਸ ਰੀਤਾ ॥ ੪ ॥ ੭ ॥ ੩੭ ॥

ਬਿਲਾਵਲੁ ਮਹਲਾ ੫ ॥ (ਪੰਨਾ ੮੧੦)

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥
ਮਾਰਗ ਪਾਏ [੧੪]ਉਦਿਆਨ ਮਹਿ ਗੁਰਿ ਦਸੇ ਭੇਤ ॥ ੧ ॥

---

੧. ਮੌਤ। ੨. ਝਗੜੇ। ੩. ਸਵਾਦ। ੪. ਦੌਲਤ। ੫. ਚਰਨ ਧੂੜ।
੬. ਜਿਸਦੇ ਹੱਥ ਪੈਰ ਨਹੀਂ। ੭. ਸਿਆਣਾ। ੮. ਬੋਲਣ ਵਾਲਾ। ੯. ਪਾਪ।
੧੦. ਸ਼ੇਰ। ੧੧. ਬਿੱਲੀ। ੧੨. ਪਹਾੜ। ੧੩. ਅੱਧੀ ਦਮੜੀ। ੧੪. ਉਜਾੜ।

ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥ ੧ ॥ ਰਹਾਉ ॥
ਪੰਚ ਚੋਰ ਆਗੈ ਭਗੇ ਜਬ ਸਾਧ ਸੰਗੇਤ ॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥ ੨ ॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥ ੩ ॥
ਗੁਣ ਗਭੀਰ ਗੁਨ [1]ਨਾਇਕਾ ਗੁਣ ਕਹੀਅਹਿ ਕੇਤ ॥
ਨਾਨਕ ਪਾਇਆ ਸਾਧ ਸੰਗਿ ਹਰਿ ਹਰਿ ਅੰਮ੍ਰੇਤ ॥ ੪ ॥ ੯ ॥ ੩੯ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੧੦)

ਟਹਲ ਕਰਉ ਤੇਰੇ ਦਾਸ ਕੀ [2]ਪਗ ਝਾਰਉ ਬਾਲ ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ [3]ਰਸਾਲ ॥ ੧ ॥
ਤੁਮ੍ ਮਿਲਤੇ ਮੇਰਾ ਮਨੁ [4]ਜੀਓ ਤੁਮ੍ ਮਿਲਹੁ ਦਇਆਲ ॥
[5]ਨਿਸਿ [6]ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥ ੧ ॥ ਰਹਾਉ ॥
ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ [7]ਪਾਲ ॥
ਮੋਕਉ ਦੀਜੈ ਦਾਨੁ ਪ੍ਰਭ ਸੰਤਨ ਪਗ [8]ਰਾਲ ॥ ੨ ॥
[9]ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ ॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮਜਾਲ ॥ ੩ ॥
ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥
ਗੁਣ ਗਾਵਉ ਤੇਰੇ ਸਾਧ ਸੰਗਿ ਨਾਨਕ ਸੁਖ [10]ਸਾਲ ॥ ੪ ॥ ੧੧ ॥ ੪੧ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੧੧)

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ [11] ਸਿਕਦਾਰੀਆ ਅਗਨੀ ਮਹਿ ਜਾਲੁ ॥ ੧ ॥
ਸੰਤ ਜਨਾ ਕਾ [12]ਛੋਹਰਾ ਤਿਸੁ ਚਰਣੀ ਲਾਗਿ ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥ ੧ ॥ ਰਹਾਉ ॥

---

੧. ਹੇ ਗੁਣਾਂ ਦੇ ਮਾਲਕ । ੨. ਪੈਰ । ੩. ਰਸ ਵਾਲਾ, ਸੁੰਦਰ । ੪. ਜੀਉਂਦਾ ਹੈ । ੫. ਰਾਤ । ੬. ਦਿਨ । ੭. ਪੱਲੇ । ੮. ਚਰਨ ਧੂੜ । ੯. ਗੱਲ ਬਾਤ ਕਰਨ ਦੀ ਚਤਰਾਈ । ੧੦. ਘਰ । ੧੧. ਸਰਦਾਰੀਆਂ । ੧੨. ਦਾਸ ।

ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥
ਗ੍ਰਿਹਿ [1]ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥ ੨ ॥
ਭਗਤ ਜਨਾ ਕਾ [2]ਲੂਗਰਾ ਓਢਿ ਨਗਨ ਨ ਹੋਈ ॥
ਸਾਕਤ [3]ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥ ੩ ॥
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥
ਹਰਿਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥ ੪ ॥
ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥
ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥ ੫ ॥ ੧੪ ॥ ੪੪ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੧੩)

ਜਲੁ ਢੋਵਉ ਇਹ ਸੀਸ ਕਰਿ ਕਰ ਪਗ [4]ਪਖਲਾਵਉ ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥ ੧ ॥
ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥
ਦੇਉ [5]ਸੂਹਨੀ ਸਾਧ ਕੈ [6]ਬੀਜਨੁ [7]ਢੋਲਾਵਉ ॥ ੧ ॥ ਰਹਾਉ ॥
ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥
ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥ ੨ ॥
ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥
ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥ ੩ ॥
ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥ ੪ ॥ ੨੧ ॥ ੫੧ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੧੫)

ਕਵਨੁ ਕਵਨੁ ਨਹੀ [8]ਪਤਰਿਆ ਤੁਮ੍ਰੀ ਪਰਤੀਤਿ ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥ ੧ ॥
ਮਨ [9]ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ [10]ਉਦਮਾਦਾ ॥
[11]ਖਰ ਕਾ [12]ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥ ੧ ॥ ਰਹਾਉ ॥
ਜਪ ਤਪ ਸੰਜਮ ਤੁਮ੍ [13]ਖੰਡੇ ਜਮ ਕੇ ਦੁਖ [14]ਡਾਂਡ ॥

੧. ਬੇਮੁਖ। ੨. ਛੋਟਾ ਜਿਹਾ ਕੱਪੜਾ, ਪਾਟਾ ਹੋਇਆ ਭੂਰਾ। ੩. ਸਿਰੋਪਾ। ੪. ਧੋਵਾਂ। ੫. ਝਾੜੂ। ੬. ਪੱਖਾ। ੭. ਫੇਰਾਂ। ੮. ਠਗਿਆ ਗਿਆ। ੯. ਖੋਟਾ। ੧੦. ਮਤਵਾਲਾ, ਸੁਦਾਈ। ੧੧. ਖੋਤਾ। ੧੨. ਪੈਰ ਜਕੜਨ ਦਾ ਬੰਧਨ। ੧੩. ਤੋੜੇ। ੧੪. ਡੰਡ, ਸਜ਼ਾ।

ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥ ੨ ॥
ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
[1]ਬੀਧਾ ਪੰਚ [2]ਬਟਵਾਰਈ ਉਪਜਿਓ ਮਹਾ ਖੇਦੁ ॥ ੩ ॥
ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥
ਤਨੁ ਧਨੁ ਸਰਬ ਸੁ ਆਪਣਾ ਪ੍ਰਭਿ ਜਨ ਕਉ ਦੀਨ੍ਹਾ ॥ ੪ ॥ ੨੮ ॥ ੫੮ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੨੦)

ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥
ਕਥਾ ਕੀਰਤਨੁ ਆਨੰਦ ਮੰਗਲ
ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥ ੧ ॥ ਰਹਾਉ ॥
ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨ੍ਹੀ ਦਾਤਿ ॥
ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥ ੧ ॥
ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥
ਚਰਨ ਸਰਨ ਨਾਨਕ ਪ੍ਰਭ ਤੇਰੀ
ਕਰਿ ਕਿਰਪਾ ਸੰਤ ਸੰਗਿ ਮਿਲਾਤ ॥ ੨ ॥ ੪ ॥ ੮੪ ॥

*ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭* (ਪੰਨਾ ੮੨੧)

ੴ ਸਤਿਗੁਰਪ੍ਰਸਾਦਿ ॥

ਸਤਿਗੁਰ ਸਬਦਿ [3]ਉਜਾਰੋ [4]ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ਰਹਾਉ॥
[5]ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥
ਮਗਨ ਭਏ ਊਹਾ ਸੰਗਿ ਮਾਤੇ [6]ਓਤਿਪੋਤਿ ਲਪਟਾਈ ॥ ੧ ॥
ਆਲ ਜਾਲ ਨਹੀ ਕਛੂ [7]ਜੰਜਾਰਾ ਅਹੰਬੁਧਿ ਨਹੀ ਭੋਰਾ ॥
ਊਚਨ ਊਚਾ [8]ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥ ੨ ॥
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥

---

੧. ਮਿਲ ਰਿਹਾ, ਵਿੰਨ੍ਹਿਆ ਗਿਆ । ੨. ਧਾੜਵੀ । ੩. ਬਾਲਿਆ । ੪. ਦੀਵਾ । ੫. ਹੈਰਾਨ । ੬. ਤਾਣੇ ਪੇਟੇ ਵਿਚ । ੭. ਜੰਜਾਲ । ੮. ਵਿਚ ਕੋਈ ਫ਼ਰਕ ਨਹੀਂ ।

ਏਕੁ [1]ਬਿਸਥੀਰਨੁ ਏਕੁ [2]ਸੰਪੂਰਨੁ ਏਕੈ ਪ੍ਰਾਨ ਅਧਾਰਾ ॥ ੩ ॥
ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥ ੪ ॥ ੧ ॥ ੮੭ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੨੧)

ਬਿਨੁ ਹਰਿ ਕਾਮਿ ਨ ਆਵਤ ਹੇ ॥
ਜਾ ਸਿਉ [3]ਰਾਚਿ ਮਾਚਿ ਤੁਮ ਲਾਗੇ ਓਹ ਮੋਹਨੀ [4]ਮੋਹਾਵਤ ਹੇ ॥੧॥ਰਹਾਉ॥
[5]ਕਨਿਕ [6]ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥ ੧ ॥
[7]ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥
ਐਸੇ ਗੜ ਮਹਿ [8]ਐਠਿ [9]ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥ ੨ ॥
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ [10]ਮਦ ਮਾਵਤ ਹੇ ॥ ੩ ॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ [11]ਫਾਹਾਵਤ ਹੇ ॥
ਕਹੁ ਨਾਨਕ ਬੰਧਨ ਕਾਟਨ ਕਉ
ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥ ੪ ॥ ੨ ॥ ੮੮ ॥

*ਬਿਲਾਵਲੁ ਮਹਲਾ ੫ ॥* (ਪੰਨਾ ੮੨੯)

ਜੀਵਉ ਨਾਮੁ ਸੁਨੀ ॥
ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥ ੧ ॥ ਰਹਾਉ ॥
ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ ॥
ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ ॥ ੧ ॥
ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥
ਅੰਧੁਲੇ [12]ਟਿਕ ਨਿਰਧਨ ਧਨੁ ਪਾਇਓ
ਪ੍ਰਭ ਨਾਨਕ ਅਨਿਕ ਗੁਨੀ ॥ ੨ ॥ ੨ ॥ ੧੨੭ ॥

---

੧. ਸਾਰੇ ਫੈਲਿਆ ਹੋਇਆ । ੨. ਪੂਰਾ । ੩. ਆਨੰਦ ਨਾਲ ਮੇਲ ਕਰਕੇ । ੪. ਮੋਹ ਲੈਂਦੀ । ੫. ਸੋਨਾ । ੬. ਇਸਤਰੀ । ੭. ਕੱਖਾਂ ਤੀਲਿਆਂ ਦਾ । ੮. ਆਕੜ । ੯. ਹਠ ਵਾਲਾ । ੧੦. ਸ਼ਰਾਬ ਵਿਚ ਮੱਤਾ ਹੋਇਆ । ੧੧. ਫਸਾਇਆ ਜਾਂਦਾ ਹੈ । ੧੨. ਆਸਰਾ (ਟੋਹਨੀ) ।

ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ (ਪੰਨਾ ੮੩੦)

ੴ ਸਤਿਗੁਰਪ੍ਰਸਾਦਿ ॥

ਮੋਹਨ ਨੀਦ ਨ ਆਵੈ [1]ਹਾਵੈ ਹਾਰ [2]ਕਜਰ ਬਸਤ੍ਰ [3]ਅਭਰਨ ਕੀਨੇ ॥
[4]ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥ ੧ ॥ ਰਹਾਉ ॥
ਸਰਨਿ ਸੁਹਾਗਨਿ ਚਰਨ ਸੀਸੁ ਧਰਿ [5]ਲਾਲਨੁ ਮੋਹਿ ਮਿਲਾਵਹੁ ॥
ਕਬ ਘਰਿ ਆਵੈ ਰੀ ॥ ੧ ॥
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ [6]ਅਹੰ ਮਿਟਾਵਹੁ ॥
ਤਉ ਘਰ ਹੀ ਲਾਲਨੁ ਪਾਵਹੁ ॥ ਤਬ ਰਸ ਮੰਗਲ ਗੁਨ ਗਾਵਹੁ ॥
ਆਨਦ ਰੂਪ ਧਿਆਵਹੁ ॥ ਨਾਨਕੁ ਦੁਆਰੈ ਆਇਓ ॥
ਤਉ ਮੈ ਲਾਲਨੁ ਪਾਇਓ ਰੀ ॥ ੨ ॥
ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥
ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥
ਮੀਠੀ ਪਿਰਹਿ ਕਹਾਨੀ ॥
ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥ ੧ ॥ ੧੨੮ ॥

## ਰਾਗੁ ਗੋਂਡ ॥

ਗੋਂਡ ਮਹਲਾ ੫ ॥ (ਪੰਨਾ ੮੬੪)

ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥ ੧ ॥
ਮਤ ਕੋ ਭਰਮਿ ਭੁਲੈ ਸੰਸਾਰਿ ॥
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ ੧ ॥ ਰਹਾਉ ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥
ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ [7]ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥ ੨ ॥
ਗੁਰ ਪ੍ਰਸਾਦਿ [8]ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥

---

੧. ਹਉਕੇ ਲੈਣਾ । ੨. ਕੱਜਲ । ੩. ਗਹਿਣੇ । ੪. ਉਦਾਸ ।
੫. ਪਿਆਰਾ । ੬. ਹੰਕਾਰ । ੭. ਡਰ, ਭਉ । ੮. ਉਲਟਾ ।

ਜਿਨਿ ਕੀਆ ਸੋ ਗੁਰ ਤੇ ਜਾਨਿਆ ॥
ਗੁਰ ਕਿਰਪਾ ਤੇ [1]ਮੁਗਧ ਮਨੁ ਮਾਨਿਆ ॥ ੩ ॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸੁਰ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥
ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥ ੪ ॥ ੫ ॥ ੭ ॥

*ਗੋਂਡ ਮਹਲਾ ੫ ॥* (ਪੰਨਾ ੮੬੪)

ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥
ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ [2]ਦਾਤਿ ॥ ੧ ॥
ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥ ੧ ॥ ਰਹਾਉ ॥
ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥ ੨ ॥
ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥ ੩ ॥
ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥
ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥

*ਗੋਂਡ ਮਹਲਾ ੫ ॥* (ਪੰਨਾ ੮੬੪)

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ [3]ਦੇਉ [4]ਅਲਖ [5]ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥
ਅਨਦਿਨੁ ਜਪਉ ਗੁਰੂ ਗੁਰ ਨਾਉ ॥ ੧ ॥ ਰਹਾਉ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ੨ ॥
ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥ ੩ ॥
ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥

---

੧. ਮੋਹ ਵਿਚ ਫਸਿਆ ਹੋਇਆ, ਅਗਿਆਨੀ, ਮੂਰਖ। ੨. ਨਾਮ ਦੀ ਬਖ਼ਸ਼ਿਸ਼। ੩. ਦੇਵਤਾ। ੪. ਜੋ ਲਖਿਆ ਨ ਜਾਏ। ੫. ਜੋ ਅਕਾਲ ਪੁਰਖ ਤੋਂ ਭਿੰਨ ਨਹੀਂ।

ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥

ਗੋਂਡ ਮਹਲਾ ੫ ॥ (ਪੰਨਾ ੮੬੫)

ਉਨ ਕਉ ਖਸਮਿ ਕੀਨੀ [1]ਠਾਕਹਾਰੇ ॥ ਦਾਸ ਸੰਗਿ ਤੇ ਮਾਰਿ ਬਿਦਾਰੇ ॥
ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥
ਰਾਮ ਜਨਾ ਮਿਲਿ ਮੰਗਲੁ ਗਾਇਆ ॥ ੧ ॥
ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ ਰਾਮ ਭਗਤ ਕੇ ਪਾਨੀਹਾਰ ॥੧॥ਰਹਾਉ॥
ਜਗਤ ਪਾਸ ਤੇ ਲੇਤੇ ਦਾਨੁ ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥
ਲੂਟਿ ਲੇਹਿ ਸਾਕਤ ਪਤਿ ਖੋਵਹਿ ॥
ਸਾਧ ਜਨਾ ਪਗ ਮਲਿ ਮਲਿ ਧੋਵਹਿ ॥ ੨ ॥
ਪੰਚ ਪੂਤ ਜਣੇ ਇਕ ਮਾਇ ॥ [2]ਉਤਭੁਜ ਖੇਲੁ ਕਰਿ ਜਗਤ [3]ਵਿਆਇ ॥
ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ ਇਨ ਕਉ ਛੋਡਿ ਊਪਰਿ ਜਨ ਬਸੇ ॥ ੩ ॥
ਕਰਿ ਕਿਰਪਾ ਜਨ ਲੀਏ ਛਡਾਇ ॥ ਜਿਸ ਕੇ ਸੇ ਤਿਨਿ ਰਖੇ ਹਟਾਇ ॥
ਕਹੁ ਨਾਨਕ ਭਗਤਿ ਪ੍ਰਭ ਸਾਰੁ ॥
ਬਿਨੁ ਭਗਤੀ ਸਭ ਹੋਇ ਖੁਆਰੁ ॥ ੪ ॥ ੯ ॥ ੧੧ ॥

ਗੋਂਡ ਮਹਲਾ ੫ ॥ (ਪੰਨਾ ੮੬੮)

ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥ ੧ ॥
ਨਾ ਇਸੁ [4]ਉਸਨੁ ਨਹੀ ਇਸੁ [5]ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥ ੨ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥ ੩ ॥
ਤੀਨਿ ਗੁਣਾ ਇਕ ਸਕਤਿ ਉਪਾਇਆ ॥
ਮਹਾ ਮਾਇਆ ਤਾ ਕੀ ਹੈ ਛਾਇਆ ॥

---

੧. ਰੁਕਾਵਟ, ਮਨਾਹੀ । ੨. ਜਿਸ ਨੇ ਬਾਂਹ ਫੈਲਾਈ ਹੈ । ੩. ਜਣਦੀ ਹੈ, ਪ੍ਰਸੂਤ ਹੁੰਦਾ ਹੈ । ੪. ਗਰਮੀ । ੫. ਠੰਢ ।

[1]ਅਛਲ [2]ਅਛੇਦ [3]ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥
ਤਾਕੀ ਗਤਿ ਮਿਤਿ ਕਛੂ ਨ ਪਾਇ ॥
ਨਾਨਕ ਤਾ ਕੈ ਬਲਿ ਬਲਿ ਜਾਇ ॥ ੪ ॥ ੧੯ ॥ ੨੧ ॥

*ਗੋਂਡ ਮਹਲਾ ੫ ॥* (ਪੰਨਾ ੮੬੯)

ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੈ ਸੰਗਿ ਰਾਮ ਗੁਨ ਗਾਉ ॥
ਸੰਤਪ੍ਰਸਾਦਿ [4]ਕਿਲਵਿਖ ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥ ੧ ॥
ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥
ਗੁਰਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥ ੧ ॥ ਰਹਾਉ ॥
ਪਾਰਬ੍ਰਹਮੁ ਜਬ ਹੋਇ ਦਇਆਲ ॥ ਸਾਧੂਜਨ ਕੀ ਕਰੈ [5]ਰਵਾਲ ॥
ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥ ੨ ॥
ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ੩ ॥
ਚਰਨ ਕਮਲ ਜਨ ਕਾ ਆਧਾਰੁ ॥ ਗੁਣ ਗੋਵਿੰਦ [6]ਰਉਂ ਸਚੁ ਵਾਪਾਰੁ ॥
ਦਾਸ ਜਨਾ ਕੀ ਮਨਸਾ ਪੂਰਿ ॥
ਨਾਨਕ ਸੁਖੁ ਪਾਵੈ ਜਨ ਧੂਰਿ ॥ ੪ ॥ ੨੦ ॥ ੨੨ ॥ ੬ ॥ ੨੮ ॥

## ਰਾਗੁ ਰਾਮਕਲੀ ॥

*ਰਾਮਕਲੀ ਮਹਲਾ ੫ ॥* (ਪੰਨਾ ੮੮੪)

ਕਰ ਕਰਿ ਤਾਲ [7]ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ [8]ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ [9]ਘੂਘਰ ਸਾਜਾ ॥ ੧ ॥
ਰਾਮ ਕੋ [10]ਨਿਰਤਿਕਾਰੀ ॥
ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥ ੧ ॥ ਰਹਾਉ ॥
ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥

---

੧. ਜੋ ਛਲਿਆ ਨ ਜਾਏ । ੨. ਜੋ ਛੇਦਿਆ ਨ ਜਾਏ । ੩. ਜਿਸਦਾ ਭੇਦ ਨ ਪਾਇਆ ਜਾਵੇ । ੪. ਪਾਪ । ੫. ਚਰਨ ਧੂੜ । ੬. ਉਚਾਰਨ ਕਰ । ੭. ਤਬਲੇ । ੮. ਸਭ ਪਾਸਿਉਂ ਗੱਜ ਰਿਹਾ ਹੈ, ਪ੍ਰਗਟ । ੯. ਨਿੱਕੀ ਟੱਲੀ, ਘੁੰਘਰੂ । ੧੦. ਨਾਚ ।

ਪਵਨੁ [1]ਵਿਚੋਲਾ ਕਰਤ ਇਕੇਲਾ ਜਲ ਤੇ [2]ਓਪਤਿ ਹੋਆ ॥
ਪੰਚ ਤਤੁ ਕਰਿ [3]ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥ ੨ ॥
ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥
ਦਸ [4]ਪਾਤਉ [5]ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥
ਭਿੰਨ ਭਿੰਨ ਹੁਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥ ੩ ॥
ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ਏਕਿ ਨਚਾਵਹਿ ਏਕਿ [6]ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥ ੪ ॥ ੭ ॥

*ਰਾਮਕਲੀ ਮਹਲਾ ੫ ॥* (ਪੰਨਾ ੮੮੫)

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥ ੧ ॥
ਭਲੋ ਭਲੋ ਰੇ ਕੀਰਤਨੀਆ ॥ ਰਾਮ ਰਮਾ ਰਾਮਾ ਗੁਨ ਗਾਉ ॥
ਛੋਡਿ ਮਾਇਆ ਕੇ ਧੰਧ [7]ਸੁਆਉ ॥ ੧ ॥ ਰਹਾਉ ॥
ਪੰਚ [8]ਬਜਿਤ੍ਰ ਕਰੇ ਸੰਤੋਖਾ ਸਾਤ [9]ਸੁਰਾ ਲੈ ਚਾਲੈ ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ [10]ਬੀਗਾ ਘਾਲੈ ॥
ਫੇਰੀ ਫੇਰੁ ਨ ਹੋਵੈ ਕਬਹੀ ਏਕੁ ਸਬਦੁ [11]ਬੰਧਿ ਪਾਲੈ ॥ ੨ ॥
ਨਾਰਦੀ ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ [12]ਵਿਸੂਰੇ ॥
ਸਹਜ ਅਨੰਦ ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ ਜਨਮਿ ਨ ਆਵੈ ॥ ੩ ॥
ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥
ਸਾਧ ਸੰਗਤਿ ਕੀ ਜਾਵਉ ਟੇਕ ॥ ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥

---

੧. ਵਕੀਲ, ਦੋ ਜਣਿਆਂ ਦਾ ਮੇਲ ਕਰਾਉਣ ਵਾਲਾ ; ਪੌਣ ਨਾਲ ਹੀ ਨਰ ਤੇ ਮਾਦਾ ਬੀਜ ਮਿਲਦੇ ਹਨ । ੨. ਉਤਪੰਨ, ਪੈਦਾ । ੩. ਪੁਤਲਾ, ਦੇਹ । ੪. ਨਾਟਕ ਦੇ ਪਾਤਰ ਅਰਥਾਤ ਐਕਟਰ—ਦਸ ਇੰਦ੍ਰੀਆਂ । ੫. ਪੰਜ ਗਵੱਈਏ—(ਰੂਪ, ਰਸ, ਗੰਧ, ਸਪਰਸ਼, ਸ਼ਬਦ) । ੬. ਭਵਾਉਂਦੇ ਜਾਂ ਘੁਮਾਉਂਦੇ ਹਨ । ੭. ਸੁਆਦ । ੮. ਵਾਜੇ, ਪੰਜ ਸ਼ਬਦ । ੯. ਵਾਜੇ ਦੀਆਂ ਸੱਤ ਸੁਰਾਂ । ੧੦. ਵਿੰਗਾ । ੧੧. ਬੰਨ੍ਹ ਕੇ ਪਾਲੇ ਅਰਥਾਤ ਦ੍ਰਿੜ੍ਹਤਾ ਨਾਲ ਸ਼ਬਦ ਦੀ ਕਮਾਈ ਕਰੇ । ੧੨. ਦੁੱਖ ।

ਰਾਮਕਲੀ ਮਹਲਾ ੫ ॥ (ਪੰਨਾ ੮੮੫)

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥
ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥ ੨ ॥
ਕੋਈ ਪੜੈ ਬੇਦ ਕੋਈ ਕਤੇਬ ॥ ਕੋਈ ਓਢੈ ਨੀਲ ਕੋਈ ਸੁਪੇਦ ॥ ੩ ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ ਕੋਈ [1]ਸੁਰਗਿੰਦੂ ॥ ੪ ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ ੫ ॥ ੯ ॥

ਰਾਮਕਲੀ ਮਹਲਾ ੫ ॥ (ਪੰਨਾ ੮੮੫)

ਜਪਿ ਗੋਬਿੰਦੁ ਗੋਪਾਲ ਲਾਲੁ
ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾਕਾਲੁ ॥੧॥ਰਹਾਉ॥
ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥
ਬਡੈ ਭਾਗਿ ਸਾਧ ਸੰਗੁ ਪਾਇਓ ॥ ੧ ॥
ਬਿਨੁ ਗੁਰ ਪੂਰੇ ਨਾਹੀ ਉਧਾਰੁ ॥ ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥

ਰਾਗੁ ਰਾਮਕਲੀ ਮਹਲਾ ੫ ਘਰੁ ੨ (ਪੰਨਾ ੮੮੬)

ੴ ਸਤਿਗੁਰਪ੍ਰਸਾਦਿ ॥

ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥
ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥ ੧ ॥
ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥ ੧ ॥ ਰਹਾਉ ॥
ਪ੍ਰਥਮੇ ਵਸਿਆ ਸਤ ਕਾ ਖੇੜਾ ॥ [2]ਤ੍ਰਿਤੀਏ ਮਹਿ ਕਿਛੁ ਭਇਆ [3]ਦੁਤੇੜਾ ॥
[4]ਦੁਤੀਆ ਅਰਧੋ ਅਰਧਿ ਸਮਾਇਆ ॥
ਏਕੁ ਰਹਿਆ ਤਾ ਏਕੁ ਦਿਖਾਇਆ ॥ ੨ ॥

---

੧. ਸੁਰਗ । ੨. ਤ੍ਰੇਤਾ ਜੁਗ । ੩. ਘਾਟਾ, ਕਮੀ । ੪. ਦੁਆਪਰ ਜੁਗ ਵਿਚ ਅੱਧਾ ਧਰਮ ਰਹਿ ਗਿਆ ।

ਏਕੈ ਸੂਤਿ ਪਰੋਏ ਮਣੀਏ ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥
ਫਿਰਤੀ ਮਾਲਾ ਬਹੁਬਿਧਿ ਭਾਇ ॥ ਖਿੰਚਿਆ ਸੂਤੁ ਤ ਆਈ ਥਾਇ ॥ ੩ ॥
[1]ਚਹੁ ਮਹਿ ਏਕੈ ਮਟੁ ਹੈ ਕੀਆ ॥ ਤਹ ਬਿਖੜੇ ਥਾਨ ਅਨਿਕ ਖਿੜਕੀਆ ॥
ਖੋਜਤ ਖੋਜਤ ਦੁਆਰੇ ਆਇਆ ॥
ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥ ੪ ॥
ਇਉ ਕਿੰਕੁਰੀ ਆਨੂਪ ਵਾਜੈ ॥
ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥ ੧ ॥ ਰਹਾਉ ਦੂਜਾ ॥ ੧ ॥ ੧੨ ॥

### *ਰਾਮਕਲੀ ਮਹਲਾ ੫ ॥* (ਪੰਨਾ ੮੮੭)

ਤਨ ਤੇ ਛੁਟਕੀ ਅਪਨੀ ਧਾਰੀ ॥ ਪ੍ਰਭ ਕੀ ਆਗਿਆ ਲਗੀ ਪਿਆਰੀ ॥
ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ ਨੈਨਹੁ ਡੀਠਾ ॥ ੧ ॥
ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥
ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ਰਹਾਉ॥
ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥
ਬੀਸ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥ ੨ ॥
ਜੋ ਜੋ ਕੀਨੋ ਹਮ ਤਿਸਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥
ਨਾ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥ ੩ ॥
ਜਾਕਉ ਗੁਰਿ ਹਰਿ ਦੀਏ [2]ਸੂਖਾ ॥ ਤਾਕਉ ਬਹੁਰਿ ਨ ਲਾਗਹਿ ਦੂਖਾ ॥
ਆਪੇ ਆਪਿ ਸਰਬ ਪ੍ਰਤਿਪਾਲ ॥
ਨਾਨਕ ਰਾਤਉ ਰੰਗਿ ਗੋਪਾਲ ॥ ੪ ॥ ੫ ॥ ੧੬ ॥

### *ਰਾਮਕਲੀ ਮਹਲਾ ੫ ॥* (ਪੰਨਾ ੮੮੭)

ਮੁਖ ਤੇ ਪੜਤਾ [3]ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥ ੧ ॥
ਪੰਡਿਤ ਬੇਦੁ ਬੀਚਾਰਿ ਪੰਡਿਤ ॥
ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥ ੧ ॥ ਰਹਾਉ ॥
ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹਦਿਸ ਬਿਸ੍ਰਾਮੁ ॥

---

੧. ਚਹੁੰਆਂ ਜੁਗਾਂ ਵਿਚ ਇੱਕੋ (ਕਰਤਾਰ) ਨੇ ਨਿਵਾਸ ਕੀਤਾ ਹੈ, ਉਸਦੇ ਨਿਵਾਸ ਅਸਥਾਨ ਵਿਚ ਔਖੇ ਥਾਂ ਅਤੇ ਅਨੇਕ ਬਾਰੀਆਂ ਸਨ। ੨. ਸੁੱਖ। ੩. ਖੋਲ੍ਹਕੇ ਅਰਥ ਕੀਤੇ ਹੋਏ।

ਤਿਲਕੁ ਚਰਾਵੈ ਪਾਈ ਪਾਇ ॥ ਲੋਕੁ [1]ਪਚਾਰਾ ਅੰਧੁ ਕਮਾਇ ॥ ੨ ॥
ਖਟੁ ਕਰਮਾ ਅਰੁ ਆਸਣੁ ਧੋਤੀ ॥ [2]ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥
ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥ ੩ ॥
ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥
ਚਤੁਰ ਬੇਦ ਪੂਰਨ ਹਰਿ ਨਾਇ ॥
ਨਾਨਕ ਤਿਸ ਕੀ ਸਰਣੀ ਪਾਇ ॥ ੪ ॥ ੬ ॥ ੧੭ ॥

ਰਾਮਕਲੀ ਮਹਲਾ ੫ ॥ (ਪੰਨਾ ੮੮੮)

ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥
ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥ ੧ ॥
ਸੂਖ ਸਹਜ ਆਨੰਦ ਭਵਨ ॥
ਸਾਧ ਸੰਗਿ ਬੈਸਿ ਗੁਣ ਗਾਵਹਿ
ਤਹ ਰੋਗ ਸੋਗ ਨਹੀ ਜਨਮ ਮਰਨ ॥ ੧ ॥ ਰਹਾਉ ॥
ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥
ਭੋਜਨੁ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥ ੨ ॥
ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥ ੩ ॥
ਤਾਕਾ ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥
ਜਾਕੈ ਅੰਤਰਿ ਹਰਿ ਹਰਿ ਸੁਆਦੁ ॥
ਕਹਨੁ ਨ ਜਾਈ ਨਾਨਕ ਬਿਸਮਾਦੁ ॥ ੪ ॥ ੯ ॥ ੨੦ ॥

ਰਾਮਕਲੀ ਮਹਲਾ ੫ ॥ (ਪੰਨਾ ੮੮੯)

ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥
ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥
ਸੰਤਹ ਚਰਨ ਮਾਥਾ ਮੇਰੋ ਪਉਤ ॥ ਅਨਿਕ ਬਾਰ ਸੰਤਹ ਡੰਡਉਤ ॥ ੧ ॥
ਇਹੁ ਮਨੁ ਸੰਤਨ ਕੈ ਬਲਿਹਾਰੀ ॥
ਜਾਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥ ੧ ॥ ਰਹਾਉ ॥
ਸੰਤਹ ਚਰਣ ਧੋਇ ਧੋਇ ਪੀਵਾ ॥ ਸੰਤਹ ਦਰਸੁ ਪੇਖਿ ਪੇਖਿ ਜੀਵਾ ॥
ਸੰਤਹ ਕੀ ਮੇਰੈ ਮਨਿ ਆਸ ॥ ਸੰਤ ਹਮਾਰੀ ਨਿਰਮਲ ਰਾਸਿ ॥ ੨ ॥

---

੧. ਦਿਖਾਵਾ । ੨. ਭਾਗਾਂ ਵਾਲੇ ਘਰ ਵਿਚ ।

ਸੰਤ ਹਮਾਰਾ ਰਾਖਿਆ ਪੜਦਾ ॥ ਸੰਤਪ੍ਰਸਾਦਿ ਮੋਹਿ ਕਬਹੂ ਨ [1]ਕੜਦਾ ॥
ਸੰਤਹ ਸੰਗੁ ਦੀਆ ਕਿਰਪਾਲ ॥ ਸੰਤ ਸਹਾਈ ਭਏ ਦਇਆਲ ॥ ੩ ॥
ਸੁਰਤਿ ਮਤਿ ਬੁਧਿ ਪਰਗਾਸੁ ॥ ਗਹਿਰ ਗੰਭੀਰ ਅਪਾਰ ਗੁਣਤਾਸੁ ॥
ਜੀਅ ਜੰਤ ਸਗਲੇ ਪ੍ਰਤਿਪਾਲ ॥ ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥

ਰਾਮਕਲੀ ਮਹਲਾ ੫ ॥ (ਪੰਨਾ ੮੮੯)

[2]ਸਿੰਚਹਿ [3]ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ ਅਵਰਾ [4]ਜੋਗ ॥
ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ ਤੂ ਆਗੈ ਬੰਧ ॥ ੧ ॥
ਛਾਡਿ [5]ਵਿਡਾਣੀ [6]ਤਾਤਿ ਮੂੜੇ ॥ ਈਹਾ ਬਸਨਾ [7]ਰਾਤਿ ਮੂੜੇ ॥
ਮਾਇਆ ਕੇ ਮਾਤੇ ਤੈ ਉਠਿ ਚਲਨਾ ॥
ਰਾਚਿ ਰਹਿਓ ਤੂ ਸੰਗਿ ਸੁਪਨਾ ॥ ੧ ॥ ਰਹਾਉ ॥
ਬਾਲ ਬਿਵਸਥਾ [8]ਬਾਰਿਕੁ ਅੰਧ ॥ ਭਰਿ ਜੋਬਨਿ ਲਾਗਾ [9]ਦੁਰਗੰਧ ॥
ਤ੍ਰਿਤੀਅ ਬਿਵਸਥਾ [10]ਸਿੰਚੇ [11]ਮਾਇ ॥
ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥ ੨ ॥
ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ [12]ਬਿਹੂਣੀ ਹੋਈ ਖੇਹ ॥
ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ [13]ਸਿਰੀ ॥੩॥
ਸੁਣਿ ਕਰਤਾਰ ਗੋਵਿੰਦ ਗੋਪਾਲ ॥ ਦੀਨ ਦਇਆਲ ਸਦਾ ਕਿਰਪਾਲ ॥
ਤੁਮਹਿ ਛਡਾਵਹੁ ਛੁਟਕਹਿ ਬੰਧ ॥
ਬਖਸਿ ਮਿਲਾਵਹੁ ਨਾਨਕ ਜਗ ਅੰਧ ॥ ੪ ॥ ੧੨ ॥ ੨੩ ॥

ਰਾਮਕਲੀ ਮਹਲਾ ੫ ॥ (ਪੰਨਾ ੮੯੧)

[14]ਬੀਜਮੰਤ੍ਰੁ [15]ਹਰਿ ਕੀਰਤਨੁ ਗਾਉ ॥ ਆਗੈ ਮਿਲੀ ਨਿਥਾਵੇ ਥਾਉ ॥
ਗੁਰ ਪੂਰੇ ਕੀ ਚਰਣੀ ਲਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥ ੧ ॥
ਹਰਿ ਹਰਿ ਜਾਪੁ ਜਪਲਾ ॥
ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ [16]ਪਾਰਿ ਪਰਲਾ ॥ ੧ ॥ ਰਹਾਉ ॥

---

੧. ਮੋਹ ਕਦੇ ਜਕੜਦਾ ਜਾਂ ਬੰਨ੍ਹਦਾ ਨਹੀਂ । ੨. ਇਕੱਠਾ ਕਰਦਾ ਹੈਂ ।
੩. ਧਨ । ੪. ਵਾਸਤੇ । ੫. ਬਿਗਾਨੀ । ੬. ਜਲਨ, ਈਰਖਾ ।
੭. ਥੋੜ੍ਹਾ ਚਿਰ । ੮. ਬੱਚਾ । ੯. ਬੁਰੇ ਕੰਮ । ੧੦. ਇਕੱਠਾ ਕਰਦਾ ਹੈ ।
੧੧. ਮਾਇਆ, ਧਨ । ੧੨. ਬਗੈਰ । ੧੩. ਬਣਾਈ । ੧੪. ਮੂਲ ਮੰਤ੍ਰ ।
੧੫. ਅੰਦਰ ਜੋ ਨਾਮ ਦੀ ਅਖੰਡ ਧੁਨ ਹੋ ਰਹੀ ਹੈ । ੧੬. ਪਾਰ ਹੋ ਗਿਆ ।

ਨਾਮੁ ਨਿਧਾਨੁ ਧਿਆਇ ਮਨ ਅਟਲ ॥ ਤਾ ਛੂਟਹਿ ਮਾਇਆ ਕੇ [1]ਪਟਲ ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੁਇ ਨਿਰਮਲ ਜੀਉ ॥ ੨ ॥
ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥
ਸੋ ਹਰਿ ਭਜਨੁ ਸਾਧ ਕੈ ਸੰਗਿ ॥ ਮਨੁ ਤਨੁ [2]ਰਾਪੈ ਹਰਿ ਕੈ ਰੰਗਿ ॥ ੩ ॥
ਛੋਡਿ ਸਿਆਣਪ ਬਹੁ ਚਤੁਰਾਈ ॥ ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥
ਦਇਆ ਧਾਰੀ ਗੋਵਿਦ ਗੁੋਸਾਈ ॥
ਹਰਿ ਹਰਿ ਨਾਨਕ ਟੇਕ ਟਿਕਾਈ ॥ ੪ ॥ ੧੬ ॥ ੨੭ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੧)

ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥
ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥ ੧ ॥
ਸੁਣਿ ਸੰਤਹੁ ਨਿਰਮਲ ਬੀਚਾਰ ॥
ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥ ੧ ॥ ਰਹਾਉ ॥
ਜਬ ਉਸ ਕਉ ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ ਰਖੈ ਗੁਮਾਨੁ ॥
ਜਬ ਉਸ ਕਉ ਕੋਈ ਮਨਿ ਪਰਹਰੈ ॥ ਤਬ ਓਹੁ ਸੇਵਕਿ ਸੇਵਾ ਕਰੈ ॥ ੨ ॥
ਮੁਖਿ [3]ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥
ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮ ਜਨੀ ਕੀਨੀ ਖੰਡ ਖੰਡ ॥ ੩ ॥
ਜੋ ਮਾਗੈ ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥
ਇਸਹਿ ਤਿਆਗਿ ਸਤ ਸੰਗਤਿ ਕਰੈ ॥
ਵਡਭਾਗੀ ਨਾਨਕ ਓਹੁ ਤਰੈ ॥ ੪ ॥ ੧੮ ॥ ੨੯ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੨)

ਦੀਨੋ ਨਾਮੁ ਕੀਓ ਪਵਿਤੁ ॥ ਹਰਿ ਧਨੁ ਰਾਸਿ ਨਿਰਾਸ ਇਹ [4]ਬਿਤੁ ॥
ਕਾਟੀ ਬੰਧਿ ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ ਰਾਮ ਗੁਣ ਗਾਏ ॥ ੧ ॥
ਬਾਜੇ ਅਨਹਦ ਬਾਜਾ ॥
[5]ਰਸਕਿ ਰਸਕਿ ਗੁਣ ਗਾਵਹਿ
ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥ ੧ ॥ ਰਹਾਉ ॥
ਆਇ ਬਨਿਓ ਪੂਰਬਲਾ ਭਾਗੁ ॥ ਜਨਮ ਜਨਮ ਕਾ ਸੋਇਆ ਜਾਗੁ ॥

---

੧. ਪਰਦੇ । ੨. ਰੰਗਿਆ ਜਾਂਦਾ ਹੈ । ੩. ਦਿਲਾਸਾ ਦਿੰਦੀ ਹੈ ।
੪. ਦੌਲਤ । ੫. ਰਸ ਲੈ ਲੈ ਕੇ ।

ਗਇਆ [1]ਗਿਲਾਨਿ ਸਾਧ ਕੈ ਸੰਗਿ ॥ ਮਨੁ ਤਨੁ ਰਾਤੋ ਹਰਿ ਕੈ ਰੰਗਿ ॥ ੨ ॥
ਰਾਖੇ ਰਾਖਨਹਾਰ ਦਇਆਲ ॥ ਨਾ ਕਿਛੁ ਸੇਵਾ ਨਾ ਕਿਛੁ ਘਾਲ ॥
ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥ ਬੂਡਤ ਦੁਖ ਮਹਿ ਕਾਢਿ ਲਇਆ ॥ ੩ ॥
ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥ ਆਠ ਪਹਰ ਹਰਿ ਕੇ ਗੁਣ ਗਾਉ ॥
ਗਾਵਤ ਗਾਵਤ ਪਰਮ ਗਤਿ ਪਾਈ ॥
ਗੁਰਪ੍ਰਸਾਦਿ ਨਾਨਕ ਲਿਵ ਲਾਈ ॥ ੪ ॥ ੨੦ ॥ ੩੧ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੨)

ਕਉਡੀ ਬਦਲੈ ਤਿਆਗੈ ਰਤਨੁ ॥ ਛੋਡਿ ਜਾਇ ਤਾਹੂ ਕਾ ਜਤਨੁ ॥
ਸੋ ਸੰਚੈ ਜੋ ਹੋਛੀ ਬਾਤ ॥ ਮਾਇਆ ਮੋਹਿਆ [2]ਟੇਢਉ ਜਾਤ ॥ ੧ ॥
ਅਭਾਗੇ ਤੈ ਲਾਜ ਨਾਹੀ ॥
ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥ ੧ ॥ ਰਹਾਉ ॥
ਅੰਮ੍ਰਿਤੁ [3]ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥
ਕੂੜਿ ਕਪਟਿ ਅਹੰਕਾਰਿ ਰੀਝਾਨਾ ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥ ੨ ॥
ਮਾਇਆ ਕਾਰਣਿ ਸਦ ਹੀ ਝੂਰੈ ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥
ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥ ੩ ॥
ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥
ਮੋਹ ਮਗਨ ਲਪਟਿਓ ਭ੍ਰਮ ਗਿਰਹ ॥
ਨਾਨਕ ਤਰੀਐ ਤੇਰੀ ਮਿਹਰ ॥ ੪ ॥ ੨੧ ॥ ੩੨ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੩)

ਰਤਨ ਜਵੇਹਰ ਨਾਮ ॥ ਸਤੁ ਸੰਤੋਖੁ ਗਿਆਨ ॥
ਸੂਖ ਸਹਜ ਦਇਆ ਕਾ [4]ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥ ੧ ॥
ਮੇਰੇ ਰਾਮ ਕੋ ਭੰਡਾਰੁ ॥
ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ਰਹਾਉ॥
ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥
ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ ੨ ॥
ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ [5]ਬਾਸਨੁ ॥

---

੧. ਘ੍ਰਿਣਾ, ਨਫ਼ਰਤ । ੨. ਟੇਢਾ, ਵਿੰਗਾ, ਕੁਟਿਲਤਾ ਨਾਲ । ੩. ਕੌੜਾ ।
੪. ਖ਼ਜ਼ਾਨਾ । ੫. ਵਸਦਾ ਹੈ ।

ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥
ਤਹ ਹਰਖ ਨ ਸੋਗ ਨ ਜਨਮ ਨ ਮਰਤ ॥ ੩ ॥
ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥
ਸਾਧ ਸੰਗਿ ਤਿਨਿ ਹਰਿ ਧਨੁ ਪਾਇਆ ॥
ਦਇਆਲ ਪੁਰਖ ਨਾਨਕ ਅਰਦਾਸਿ ॥
ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥ ੪ ॥ ੨੪ ॥ ੩੫ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੪)

ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥
ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥
ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥ ੧ ॥ ਰਹਾਉ ॥
ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥
ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥ ੨ ॥
ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥
ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥ ੩ ॥
ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥
ਨਾਨਕ ਕਾ ਪ੍ਰਭੁ ਆਪੇ ਆਪਿ ॥ ੪ ॥ ੨੫ ॥ ੩੬ ॥

*ਰਾਮਕਲੀ ਮਹਲਾ ੫ ॥* (ਪੰਨਾ ੮੯੮)

[1]ਗਊ ਕਉ ਚਾਰੇ [2]ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥
[3]ਬਕਰੀ ਕਉ [4]ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥ ੧ ॥
ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥
ਬਰਨਿ ਨ ਸਾਕਉ ਬਹੁ ਗੁਨ ਤੇਰੇ ॥ ੧ ॥ ਰਹਾਉ ॥
ਦੀਸਤ ਮਾਸੁ ਨ ਖਾਇ [5]ਬਿਲਾਈ ॥ ਮਹਾ [6]ਕਸਾਬਿ ਛੁਰੀ ਸਟਿ ਪਾਈ ॥
ਕਰਣਹਾਰ ਪ੍ਰਭੁ ਹਿਰਦੈ ਵੂਠਾ ॥ ਫਾਥੀ ਮਛੁਲੀ ਕਾ ਜਾਲਾ ਤੂਟਾ ॥ ੨ ॥
ਸੂਕੇ [7]ਕਾਸਟ ਹਰੇ [8]ਚਲੂਲ ॥ ਊਚੇ ਥਲਿ ਫੂਲੇ ਕਮਲ ਅਨੂਪ ॥

---

੧. ਗਾਂ ਅਰਥਾਤ ਇੰਦ੍ਰੀਆਂ । ੨. ਸ਼ੇਰ ਅਰਥਾਤ ਮਨ । ੩. ਸੁਰਤ । ੪. ਹਾਥੀ ਅਰਥਾਤ ਮਨ । ੫. ਬਿੱਲੀ ਅਰਥਾਤ ਮਾਇਆ । ੬. ਕਸਾਈ ਅਰਥਾਤ ਕਾਲ । ੭. ਕਾਠ । ੮. ਗੂੜ੍ਹੇ ਲਾਲ ਰੰਗ ਵਾਲੇ ।

ਅਗਨਿ ਨਿਵਾਰੀ ਸਤਿਗੁਰ ਦੇਵ ॥ ਸੇਵਕੁ ਅਪਨੀ ਲਾਇਓ ਸੇਵ ॥ ੩ ॥
ਅਕਿਰਤਘਣਾ ਕਾ ਕਰੇ ਉਧਾਰੁ ॥ ਪ੍ਰਭੁ ਮੇਰਾ ਹੈ ਸਦਾ ਦਇਆਰੁ ॥
ਸੰਤ ਜਨਾ ਕਾ ਸਦਾ ਸਹਾਈ ॥
ਚਰਨ ਕਮਲ ਨਾਨਕ ਸਰਣਾਈ ॥ ੪ ॥ ੩੯ ॥ ੫੦ ॥

ਰਾਮਕਲੀ ਮਹਲਾ ੫ ॥ (ਪੰਨਾ ੯੦੦)

[1]ਈਧਨ ਤੇ [2]ਬੈਸੰਤਰੁ ਭਾਗੈ ॥ [3]ਮਾਟੀ ਕਉ [4]ਜਲੁ [5]ਦਹ ਦਿਸ ਤਿਆਗੈ ॥
ਊਪਰਿ [6]ਚਰਨ ਤਲੈ [7]ਆਕਾਸੁ ॥ [8]ਘਟ ਮਹਿ [9]ਸਿੰਧੁ ਕੀਓ ਪਰਗਾਸੁ ॥ ੧ ॥
ਐਸਾ ਸੰਮ੍ਰਥੁ ਹਰਿ ਜੀਉ ਆਪਿ ॥
ਨਿਮਖ ਨ ਬਿਸਰੈ ਜੀਅ ਭਗਤਨ ਕੈ
ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥
ਪ੍ਰਥਮੇ [10]ਮਾਖਨੁ ਪਾਛੈ [11]ਦੂਧੁ ॥ [12]ਮੈਲੂ ਕੀਨੋ [13]ਸਾਬੁਨੁ ਸੂਧੁ ॥
[14]ਭੈ ਤੇ [15]ਨਿਰਭਉ ਡਰਤਾ ਫਿਰੈ ॥
[16]ਹੋਂਦੀ ਕਉ [17]ਅਣਹੋਂਦੀ [18]ਹਿਰੈ ॥ ੨ ॥
[19]ਦੇਹੀ ਗੁਪਤ [20]ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥
[21]ਠਗਣਹਾਰ [22]ਅਣਠਗਦਾ [23]ਠਾਗੈ ॥
ਬਿਨੁ [24]ਵਖਰ ਫਿਰਿ ਫਿਰਿ ਉਠਿ ਲਾਗੈ ॥ ੩ ॥

---

੧. ਬਾਲਣ ਅਰਥਾਤ ਭੋਗਾਂ ਦੀ ਸਮਗ੍ਰੀ । ੨. ਅੱਗ ਅਰਥਾਤ ਭੋਗਾਂ ਦੀ ਚਾਹ । ੩. ਸਖ਼ਤੀ ਅਤੇ ਸੁਸਤੀ ਦੀ ਆਦਤ । ੪. ਪਾਣੀ ਵਾਂਙੂ ਠੰਢਾ ਸ਼ਾਂਤ ਹੋਇਆ ਹੋਇਆ ਮਨ । ੫. ਸਭ ਪਾਸਿਉਂ । ੬. ਸੇਵਾ, ਭਾਵ, ਨਿਮ੍ਰਤਾ ਨੇ ਉੱਚਤਾ ਪਾਈ ।੭. ਹਉਮੈਂ ਹੇਠਾਂ ਆ ਗਈ । ੮. ਦਿਲ । ੯. ਗੁਣਾਂ ਦੇ ਸਮੁੰਦਰ ਨੇ । ੧੦. ਵਿਦਿਆ ਦਾ ਤੱਤ, ਪਰਾ ਵਿਦਿਆ । ੧੧. ਕਿਤਾਬੀ ਇਲਮ, ਅਪਰਾ ਵਿਦਿਆ । ੧੨. ਨੀਚ ਸਦਵਾ ਕੇ ਕੀਤੀ ਹੋਈ ਭਗਤੀ ਨੇ । ੧੩. ਸੁਧਾਰਕ ਬੁੱਧੀ ਨੂੰ । ੧੪. ਅਕਾਲ ਪੁਰਖ ਤੋਂ ਡਰਦਾ । ੧੫. ਨਿਡਰ ਜਮ । ੧੬. ਸੰਸਾਰ ਦੀ ਦ੍ਰਿਸ਼ਟਮਾਨ ਰਚਨਾ । ੧੭. ਸੱਤ ਲੋਕ ਦੀ ਚੇਤਨ ਰਚਨਾਂ । ੧੮. ਮਿਟਾ ਰਹੀ ਹੈ । ੧੯. ਸਰੀਰ ਦਾ ਗਿਆਨ ਨਹੀਂ ਰਿਹਾ । ੨੦. ਆਤਮਾ ਦਾ ਸਾਖਿਆਤਕਾਰ ਹੋ ਗਿਆ ਹੈ । ੨੧. ਠੱਗਣ ਵਾਲੇ ਕਾਮ ਕ੍ਰੋਧ ਆਦਿਕਾਂ ਨੂੰ । ੨੨. ਨਾ ਠਗਾਈ ਖਾਣ ਵਾਲਾ ਆਤਮਾ । ੨੩. ਠੱਗਦਾ ਹੈ । ੨੪. ਜੋ ਵੇਚਣ ਵਾਲੀ ਚੀਜ਼ ਨਹੀਂ (ਸੁਰਤ-ਸ਼ਬਦ ਦੀ ਕਮਾਈ) ।

ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥
ਬ੍ਰਹਮ ਬੀਚਾਰੁ ਬੀਚਾਰੇ ਕੋਇ ॥
ਨਾਨਕ ਤਾਕੀ ਪਰਮਗਤਿ ਹੋਇ ॥ ੪ ॥ ੪੩ ॥ ੫੪ ॥

ਰਾਮਕਲੀ ਮਹਲਾ ੫ ॥ (ਪੰਨਾ ੯੧੩)

ਇਸੁ ਪਾਨੀ ਤੇ ਜਿਨਿ ਤੂ [1]ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥ ੧ ॥
ਰਾਖਨਹਾਰੁ [2]ਸਮ੍ਹਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥ ੧ ॥ ਰਹਾਉ ॥
ਜਿਨਿ ਦੀਏ ਤੁਧੁ ਬਾਪ [3]ਮਹਤਾਰੀ ॥ ਜਿਨਿ ਦੀਏ ਭ੍ਰਾਤ [4]ਪੁਤਹਾਰੀ ॥
ਜਿਨਿ ਦੀਏ ਤੁਧੁ [5]ਬਨਿਤਾ ਅਰੁ ਮੀਤਾ ॥
ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥ ੨ ॥
ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥
ਜਿਨਿ ਦੀਆ ਤੁਧੁ [6]ਪਾਵਕੁ [7]ਬਲਨਾ ॥
ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥ ੩ ॥
ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥
[8]ਬਸੁਧਾ ਦੀਓ ਬਰਤਨਿ [9]ਬਲਨਾ ॥
ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥ ੪ ॥
ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥ ਹਸਤ ਕਮਾਵਨ ਬਾਸਨ ਰਸਨਾ ॥
ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥
ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥ ੫ ॥
ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥
ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥
ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥ ੬ ॥
ਈਹਾ ਊਹਾ ਏਕੈ ਓਹੀ ॥ ਜਤ ਕਤ ਦੇਖੀਐ ਤਤ ਤਤ ਤੋਹੀ ॥
ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥ ੭ ॥
ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ ॥

---

੧. ਘੜਿਆ । ੨. ਯਾਦ ਕਰ । ੩. ਮਾਤਾ । ੪. ਮਨੋਹਰ, ਪਿਆਰੇ ।
੫. ਇਸਤ੍ਰੀ । ੬. ਅੱਗ । ੭. ਬਾਲਣ । ੮. ਧਰਤੀ । ੯. ਵਲੇਵਾ, ਸਾਮਾਨ ।

ਗੁਰੁ [1]ਬੋਹਿਥੁ ਵਡਭਾਗੀ ਮਿਲਿਆ ॥
ਨਾਨਕ ਦਾਸ ਸੰਗਿ ਪਾਥਰ ਤਰਿਆ ॥ ੮ ॥ ੨ ॥

*ਰਾਮਕਲੀ ਮਹਲਾ ੫ ਅਸਟਪਦੀ* (ਪੰਨਾ ੯੧੫)

ੴ ਸਤਿਗੁਰਪ੍ਰਸਾਦਿ ॥

ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥ ੧ ॥
ਮੇਰਾ ਗੁਰੁ ਪਰਮੇਸਰੁ ਸੁਖਦਾਈ ॥
ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ ॥ ੧ ॥ ਰਹਾਉ ॥
ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥ ੨ ॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥ ੩ ॥
ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥ ੪ ॥
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥ ੫ ॥
ਅੰਧ [2]ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥ ੬ ॥
ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥ ੭ ॥
ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥ ੮ ॥
ਸੰਤ ਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥ ੯ ॥
ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ [3]ਆਨ ਨ ਭਾਈ ॥ ੧੦ ॥
ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥ ੧੧ ॥
ਘਾਲ ਸਿਆਣਪ [4]ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥ ੧੨ ॥
ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥ ੧੩ ॥
ਪੁਤ੍ਰ [5]ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ॥ ੧੪ ॥
ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥ ੧੫ ॥
ਸਾਚ ਧਰਮ ਕਾ ਬੇੜਾ ਬਾਂਧਿਆ [6]ਭਵਜਲੁ ਪਾਰਿ ਪਵਾਈ ॥ ੧੬ ॥
ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥ ੧੭ ॥
[7]ਅਕਾਲ ਮੂਰਤਿ [8]ਅਜੂਨੀ [9]ਸੰ [10]ਭਉ ਕਲਿ ਅੰਧਕਾਰ [11]ਦੀਪਾਈ ॥ ੧੮ ॥

---

੧. ਜਹਾਜ਼ । ੨. ਖੂਹ । ੩. ਹੋਰ, ਦੂਸਰਾ । ੪. ਬੋਲਣ ਚਾਲਣ ਦੀ ਚਤੁਰਾਈ । ੫. ਇਸਤ੍ਰੀ । ੬. ਸੰਸਾਰ ਸਮੁੰਦਰ । ੭. ਕਾਲ ਰਹਿਤ । ੮. ਜੋ ਜਨਮ ਮਰਨ ਵਿਚ ਨਾ ਆਵੇ । ੯. ਆਪਣੇ ਆਪ ਤੋਂ । ੧੦. ਪ੍ਰਕਾਸ਼ । ੧੧. ਪ੍ਰਕਾਸ਼ ਕਰਨ ਵਾਲਾ ।

ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ [1]ਅਘਾਈ ॥ ੧੯ ॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥ ੨੦ ॥
ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕ [2]ਜਾਚੈ ਮਾਈ ॥੨੧॥੧॥੬॥

*ਰਾਮਕਲੀ ਮਹਲਾ ੫ ਸਲੋਕੁ ॥* (ਪੰਨਾ ੯੧੬)

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੧ ॥
ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥ ੧ ॥
ਸਤਿਗੁਰਿ [3]ਖੇਪ [4]ਨਿਬਾਹੀ ਸੰਤਹੁ ॥
ਹਰਿ ਨਾਮੁ ਲਾਹਾ ਦਾਸ ਕਉ ਦੀਆ
ਸਗਲੀ ਤ੍ਰਿਸਨ ਉਲਾਹੀ ਸੰਤਹੁ ॥ ੧ ॥ ਰਹਾਉ ॥
ਖੋਜਤ ਖੋਜਤ ਲਾਲੁ ਇਕੁ ਪਾਇਆ
ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥ ੨ ॥
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥ ੩ ॥
ਗੁਣ ਗਾਵਤ ਗਾਵਤ ਭਏ ਨਿਹਾਲਾ
ਹਰਿ ਸਿਮਰਤ ਤ੍ਰਿਪਤਿ [5]ਅਘਾਈ ਸੰਤਹੁ ॥ ੪ ॥
ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥ ੫ ॥
ਆਦਿ ਜੁਗਾਦੀ ਹੈਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥ ੬ ॥
ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥ ੭ ॥
ਮੀਤ ਸਾਜਨ ਮਾਲੁ ਜੋਬਨੁ ਸੁਤ
ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥ ੮ ॥ ੨ ॥ ੭ ॥

*ਰਾਮਕਲੀ ਮਹਲਾ ੫ ਛੰਤ ॥* (ਪੰਨਾ ੯੨੪)

[6]ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
[7]ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੁਹਿਲੜਾ ॥
ਅਨਹਦ ਵਾਜੇ ਸਬਦ [8]ਅਗਾਜੇ ਨਿਤ ਨਿਤ ਜਿਸਹਿ ਵਧਾਈ ॥

---

੧. ਤੱਜ ਜਾਈਦਾ ਹੈ। ੨. ਮੰਗਦਾ ਹੈ। ੩. ਉਮਰ ਰੂਪੀ ਵਪਾਰ ਦੇ ਮਾਲ ਦੀ ਭਰਤੀ। ੪. ਤੋੜ ਪੁਚਾਈ ਅਰਥਾਤ ਸਾਡਾ ਜਨਮ ਸਫਲ ਹੋ ਗਿਆ। ੫. ਪੂਰੀ ਤਰ੍ਹਾਂ ਰੱਜ ਗਏ। ੬. ਸ਼ੁਭ ਕਾਰਜ ਦੇ ਸਮੇਂ ਆਨੰਦ ਦੇ ਬਚਨ। ੭. ਖ਼ੁਸ਼ੀ ਦਾ ਗੀਤ। ੮. ਸ਼ਬਦ ਦੀ ਧੁਨਿ ਹੋ ਰਹੀ ਹੈ।

ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥
ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥
ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥ ੪ ॥ ੧ ॥

ਰਾਮਕਲੀ ਮਹਲਾ ੫ ॥ (ਪੰਨਾ ੯੨੫)

ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥
ਹਰਿ ਨਾਮੁ ਲੀਜੈ [1]ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥
ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥ ੧ ॥
ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥
ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥
ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ ॥
ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ ॥
ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥
ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥ ੨ ॥
ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥
ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥
ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥
ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥
ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥
ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥ ੩ ॥
ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥
ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥
ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥
ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥
ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥

---

੧. ਅੰਮ੍ਰਿਤ ।

ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ
ਫਿਰਿ ਨਾਹੀ ਦੂਖ [1]ਵਿਸੂਰਿਆ ॥ ੪ ॥ ੩ ॥

ਰਾਮਕਲੀ ਕੀ ਵਾਰ ਮਹਲਾ ੫ (ਪੰਨਾ ੯੫੭)

ੴ ਸਤਿਗੁਰਪ੍ਰਸਾਦਿ ॥

ਸਲੋਕ ਮ: ੫ ॥

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ [2]ਬਸੀਠੁ ॥
ਹਰਿਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥ ੧ ॥

ਮ: ੫ ॥ (ਪੰਨਾ ੯੫੭)

ਮੇਰੈ ਅੰਤਰਿ [3]ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥
ਕੋਈ ਐਸਾ ਸਜਣੁ [4]ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥
ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥ ੨ ॥

ਸਲੋਕੁ ਮ: ੫ ॥ (ਪੰਨਾ ੯੫੮)

ਧੰਨੁ ਸੁ ਰਾਗ [5]ਸੁਰੰਗੜੇ [6]ਆਲਾਪਤ ਸਭ ਤਿਖ ਜਾਇ ॥
ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥
ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥
ਜੋ ਰਤੇ ਰੰਗਿ ਗੋਵਿੰਦ ਕੈ ਹਉ ਤਿਨ ਬਲਿਹਾਰੈ ਜਾਉ ॥
ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥
ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥
ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥ ੧ ॥

ਸਲੋਕ ਮ: ੫ ॥ (ਪੰਨਾ ੯੫੮)

ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥

---

੧. ਸ਼ੋਕ, ਰੰਜ । ੨. ਵਕੀਲ । ੩. ਇੱਛਾ । ੪. ਲੱਭ । ੫. ਸਾਜ ਵਾਜੇ ਅਥਵਾ ਸੋਹਣੇ । ੬. ਅਲਾਪ ਕਰਨ ਜਾਂ ਗਾਉਣ ਨਾਲ ।

ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ [1]ਭੰਗੁ ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥
ਹਰਿ ਇਕੋ ਮੇਰਾ [2]ਮਸਲਤੀ ਭੰਨਣ ਘੜਨ ਸਮਰਥੁ ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥
ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥
ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥
ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥ ੧ ॥

ਮ: ੫ ॥ (ਪੰਨਾ ੯੫੯)

ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥
ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧ ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥
ਅੰਧੇ ਆਪੁ ਨ ਜਾਣਨੀ [3]ਫਕੜੁ ਪਿਟਨਿ ਧੰਧੁ ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ [4]ਬਿਹੰਧੁ ॥
ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥ ੨ ॥

ਮ: ੫ ॥ (ਪੰਨਾ ੯੫੯)

ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥
ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ ॥
ਹਰਿਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥

---

੧. ਵਿਘਨ । ੨. ਸਲਾਹਕਾਰ । ੩. ਫੋਕੇ ਧੰਧਿਆਂ ਨੂੰ ਪਿਟਦੇ ਹਨ ਅਰਥਾਤ ਵਿਅਰਥ ਕੰਮਾਂ ਲਈ ਖਪ-ਖਪ ਮਰਦੇ ਹਨ । ੪. ਉਮਰ ਬਿਤਾਉਂਦੇ ਹਨ ।

ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥
ਓਨੀ ਛਡਿਆ ਮਾਇਆ [1]ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥
ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥
ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥ ੨ ॥

ਸਲੋਕ ਮ: ੫ ॥ (ਪੰਨਾ ੯੬੦)

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥
ਦੇਹੀ ਧੋਵੈ [2]ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹੁ ਕੁਟੇ ਕਿਆ ਫਲੁ ਪਾਵੈ ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ [3]ਮੰਞੁ ਲਖਾਵੈ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ
ਖਾਇ ਖਰਚਿ ਰਹੇ ਤੋਟਿ ਨ ਆਵੈ ॥
ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ
ਸੋ ਸਿਖੁ ਗੁਰੂ ਪਹਿ ਆਵੈ ॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥ ੧ ॥

ਸਲੋਕ ਮਹਲਾ ੫ ॥ (ਪੰਨਾ ੯੬੧)

ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ [4]ਹਾਵੇ ॥ ੧ ॥

੧. ਸੁਆਦ, ਰਸ। ੨. ਸਰੀਰ ਉੱਤੇ ਚੰਦਨ ਨਾਲ ਵਿਸ਼ਨੂ ਦੇ ਚੱਕਰ ਦਾ ਨਿਸ਼ਾਨ ਕਰਦਾ ਹੈ। ੩. ਮੈਨੂੰ। ੪. ਹਉਕੇ, ਗ਼ਮ, ਚਿੰਤਾ।

ਮ: ੫ ॥ (ਪੰਨਾ ੯੬੧)

ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥
ਹਰਿ ਹਰਿ ਨਾਮੁ ਜਪੰਤਿਆ ਕੋਇ ਨ [1]ਬੰਧੈ ਵਾਟ ॥ ੨ ॥

ਪਉੜੀ ॥ (ਪੰਨਾ ੯੬੧)

ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥ ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥
ਭਉਜਲੁ ਬਿਖਮੁ [2]ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥
ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥
ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥
ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥
ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥ ੯ ॥

ਪਉੜੀ ॥ (ਪੰਨਾ ੯੬੨)

ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥
ਨਾ ਤੂ ਆਵਹਿ ਵਸਿ ਧਰਤੀ ਧਾਈਐ ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥ ੧੦ ॥

## ਰਾਗੁ ਨਟ ਨਾਰਾਇਨ ॥

ਨਟ ਮਹਲਾ ੫ ॥ (ਪੰਨਾ ੯੭੯)

ਚਰਨ ਕਮਲ ਸੰਗਿ ਲਾਗੀ [3]ਡੋਰੀ ॥
ਸੁਖ [4]ਸਾਗਰ ਕਰਿ ਪਰਮਗਤਿ ਮੋਰੀ ॥ ੧ ॥ ਰਹਾਉ ॥
[5]ਅੰਚਲਾ [6]ਗਹਾਇਓ ਜਨ ਅਪੁਨੇ ਕਉ ਮਨੁ [7]ਬੀਧੋ ਪ੍ਰੇਮ ਕੀ [8]ਖੋਰੀ ॥

---

੧. ਰਸਤਾ ਰੋਕਦਾ, ਵਿਘਨ ਪਾਉਂਦਾ। ੨. ਅਗਾਧ, ਅਥਾਹ। ੩. ਬਿਰਤੀ। ੪. ਸਮੁੰਦਰ। ੫. ਪੱਲਾ। ੬. ਫੜਾਇਆ। ੭. ਵਿੰਨ੍ਹਿਆ ਹੈ। ੮. ਖ਼ੁਮਾਰੀ।

ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ [1]ਜਾਲੀ [2]ਤੋਰੀ ॥ ੧ ॥
ਪੂਰਨ ਪੂਰਿ ਰਹੇ ਕਿਰਪਾ [3]ਨਿਧਿ [4]ਆਨ ਨ ਪੇਖਉ ਹੋਰੀ ॥
ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ [5]ਥੋਰੀ ॥ ੨ ॥ ੬ ॥

## ਰਾਗੁ ਮਾਰੂ ॥

ਮਾਰੂ ਮਹਲਾ ੫ ॥ (ਪੰਨਾ ੧੦੦੧)

ਗੁਪਤੁ ਕਰਤਾ ਸੰਗਿ ਸੋ ਪ੍ਰਭੁ [6]ਡਹਕਾਵਏ [7]ਮਨੁਖਾਇ ॥
ਬਿਸਾਰਿ ਹਰਿ ਜੀਉ [8]ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥ ੧ ॥
ਰੇ ਨਰ [9]ਕਾਇ ਪਰ ਗ੍ਰਿਹਿ ਜਾਇ ॥
[10]ਕੁਚਲ [11]ਕਠੋਰ ਕਾਮਿ [12]ਗਰਧਭ
ਤੁਮ ਨਹੀ ਸੁਨਿਓ ਧਰਮਰਾਇ ॥ ੧ ॥ ਰਹਾਉ ॥
[13]ਬਿਕਾਰ ਪਾਥਰ ਗਲਹਿ ਬਾਧੇ ਨਿੰਦ [14]ਪੋਟ [15]ਸਿਰਾਇ ॥
ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥ ੨ ॥
ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ ॥
ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ ॥ ੩ ॥
[16]ਸੂਰੁ ਮੁਕਤਾ [17]ਸਸੀ ਮੁਕਤਾ ਬ੍ਰਹਮ ਗਿਆਨੀ [18]ਅਲਿਪਾਇ ॥
ਸੁਭਾਵਤ ਜੈਸੇ ਬੈਸੰਤਰ [19]ਅਲਿਪਤ ਸਦਾ ਨਿਰਮਲਾਇ ॥ ੪ ॥
ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ
ਜਿਨਿ ਗੁਰ ਪਹਿ ਮੰਨਿਆ [20]ਸੁਭਾਇ ॥
ਗੁਰਿ ਮੰਤ੍ਰੁ [21]ਅਵਖਧੁ ਨਾਮੁ ਦੀਨਾ
ਜਨ ਨਾਨਕ [22]ਸੰਕਟ ਜੋਨਿ ਨ ਪਾਇ ॥ ੫ ॥ ੨ ॥
ਰੇ ਨਰ ਇਨ ਬਿਧਿ ਪਾਰਿ ਪਰਾਇ ॥
ਧਿਆਇ ਹਰਿ ਜੀਉ ਹੋਇ [23]ਮਿਰਤਕੁ

---

੧. ਫਾਹੀ । ੨. ਤੋੜੀ । ੩. ਖ਼ਜ਼ਾਨਾ । ੪. ਹੋਰ, ਦੂਜਾ । ੫. ਥੋੜ੍ਹੀ । ੬. ਭਰਮਾਉਂਦਾ ਹੈ । ੭. ਮਨੁੱਖਾਂ ਨੂੰ । ੮. ਵਿਸ਼ਾ । ੯. ਕਿਸ ਵਾਸਤੇ । ੧੦. ਖੋਟੀ ਚਾਲ ਵਾਲੇ । ੧੧. ਸਖ਼ਤ ਦਿਲ ਵਾਲੇ । ੧੨. ਖੋਤੇ । ੧੩. ਪਾਪ ਰੂਪੀ । ੧੪. ਪੰਡ । ੧੫. ਸਿਰ ਤੇ । ੧੬. ਸੂਰਜ । ੧੭. ਚੰਦਰਮਾ । ੧੮. ਨਿਰਲੇਪ । ੧੯. ਵੱਖਰਾ, ਨਿਰਲੇਪ । ੨੦. ਪ੍ਰੇਮ ਭਾਵ ਨਾਲ । ੨੧. ਦਵਾਈ । ੨੨. ਦੁੱਖ ਵਿਚ । ੨੩. ਮੁਰਦਾ ।

ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥ ੨ ॥ ੧੧ ॥

ਮਾਰੂ ਮਹਲਾ ੫ ॥ (ਪੰਨਾ ੧੦੦੨)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥
ਅਨਭਉ ਅਚਰਜ ਰੂਪੁ ਪ੍ਰਭ ਪੇਖਿਆ
ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥ ੧ ॥
ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥
ਮੋਲਿ ਅਮੋਲੁ ਨ ਪਾਇਆ ਜਾਈ
ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥ ਰਹਾਉ ॥
ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥
ਅਨਹਦ ਸਬਦੁ ਦਸਮ ਦੁਆਰਿ ਵਜਿਓ
ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ ੨ ॥
ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥
ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥ ੩ ॥
ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥
ਕਹੁ ਨਾਨਕ ਭਰਮੁ ਗੁਰਿ ਖੋਇਆ
ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥ ੩ ॥ ੧੨ ॥

ਮਾਰੂ ਮਹਲਾ ੫ ਘਰੁ ੩ ਅਸਟਪਦੀਆ (ਪੰਨਾ ੧੦੧੭)

ੴ ਸਤਿਗੁਰਪ੍ਰਸਾਦਿ ॥

ਲਖ ਚਉਰਾਸੀਹ ਭ੍ਰਮਤੇ ਭ੍ਰਮਤੇ [1]ਦੁਲਭ ਜਨਮੁ ਅਬ ਪਾਇਓ ॥ ੧ ॥
ਰੇ ਮੂੜੇ ਤੂ ਹੋਛੈ ਰਸਿ [2]ਲਪਟਾਇਓ ॥
ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ [3]ਉਰਝਾਇਓ ॥ ੧ ॥ ਰਹਾਉ ॥
ਰਤਨ ਜਵੇਹਰ [4]ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥ ੨ ॥
ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥ ੩ ॥
ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥ ੪ ॥
ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥ ੫ ॥

---

੧. ਜੋ ਮੁਸ਼ਕਲ ਨਾਲ ਲੱਭੇ । ੨. ਖਚਤ ਹੋਇਉਂ । ੩. ਫਸ ਗਿਉਂ ।
੪. ਵਿਹਾਝਣ, ਵਣਜ ਕਰਨ ।

ਪੁਤ੍ਰ [1]ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥ ੬ ॥
ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥
ਜਉ ਭਇਓ ਕ੍ਰਿਪਾਲੁ ਤਾ ਸਾਧ ਸੰਗੁ ਪਾਇਆ
ਜਨ ਨਾਨਕ ਬ੍ਰਹਮੁ ਧਿਆਇਓ ॥ ੮ ॥ ੧ ॥

*ਮਾਰੂ ਮਹਲਾ ੫ ਘਰੁ ੮ ਅੰਜੁਲੀਆ* (ਪੰਨਾ ੧੦੧੯)

ੴ ਸਤਿਗੁਰਪ੍ਰਸਾਦਿ ॥

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥ ੧ ॥
ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥
ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥
ਜਾਗਤ ਸੂਤਾ ਭਰਮਿ ਵਿਗੂਤਾ ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥
ਸਾਧ ਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥ ੩ ॥
ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥
ਮੋਹ ਮਗਨ ਮਨੁ ਵਿਆਪਿਆ [2]ਚਿੰਦਾ ॥
ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ [3]ਹਿਆਲੀਐ ॥ ੪ ॥
ਸੰਸਾਰੈ ਮਹਿ ਸਹਸਾ ਬਿਆਪੈ ॥ ਅਕਥ ਕਥਾ ਅਗੋਚਰ ਨਹੀ ਜਾਪੈ ॥
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥ ੫ ॥
ਛੋਡਿ ਬਹੈ ਤਉ ਛੂਟੈ ਨਾਹੀ ॥ ਜਉ ਸੰਚੈ ਤਉ ਭਉ ਮਨ ਮਾਹੀ ॥
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥ ੬ ॥
ਜੋ ਸੂਰਾ ਤਿਸਹੀ ਹੋਇ ਮਰਣਾ ॥ ਜੋ ਭਾਗੈ ਤਿਸੁ ਜੋਨੀ ਫਿਰਣਾ ॥
ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥ ੭ ॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥
ਕਰਿ ਕਰਿ ਵੇਖੈ ਅਪਣੇ ਜਚਨਾ ॥
ਨਾਨਕ ਕੇ ਪੂਰਨ ਸੁਖ ਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥ ੮ ॥ ੧ ॥ ੭ ॥

---

੧. ਇਸਤਰੀ । ੨. ਚਿੰਤਾ । ੩. ਮਨ ਮੰਦਰ ਵਿਚ ।

ਮਾਰੂ ਮਹਲਾ ੫ ॥ (ਪੰਨਾ ੧੦੧੯)

[1]ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥
[2]ਅਸਤੁ [3]ਉਦੋਤੁ ਭਇਆ [4]ਉਠਿ ਚਲੇ ਜਿਉ ਜਿਉ ਅਉਧ [5]ਵਿਹਾਣੀਆ ॥੧॥
ਪਾਪ [6]ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ [7]ਕੁਠੇ ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥ ੨ ॥
ਸੰਗਿ ਨ ਕੋਈ ਭਈਆ [8]ਬੇਬਾ ॥ ਮਾਲੁ ਜੋਬਨੁ ਧਨੁ ਛੋਡਿ [9]ਵੰਞੇਸਾ ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥ ੩ ॥
ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥
ਦੁਨੀਆ [10]ਲਬਿ ਪਇਆ [11]ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥ ੪ ॥
ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ [12]ਦੇਸਿ ਲੰਮੈ ॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥ ੫ ॥
ਖਾਲਕ ਥਾਵਹੁ ਭੁਲਾ [13]ਮੁਠਾ ॥ ਦੁਨੀਆ ਖੇਲੁ ਬੁਰਾ [14]ਰੁਠ [15]ਤੁਠਾ ॥
ਸਿਦਕੁ [16]ਸਬੂਰੀ ਸੰਤੁ ਨ ਮਿਲਿਓ [17]ਵਤੈ ਆਪਣ ਭਾਣੀਆ ॥ ੬ ॥
ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ [18]ਵਿਹਾਣੀਆ ॥ ੭ ॥
ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥
ਅੰਮ੍ਰਿਤ ਨਾਮੁ ਦਾਨੁ ਨਾਨਕ ਕਉ
ਗੁਣ ਗੀਤਾ ਨਿਤ ਵਖਾਣੀਆ ॥ ੮ ॥ ੨ ॥ ੮ ॥ ੧੨ ॥ ੨੦ ॥

ਮਾਰੂ ਮਹਲਾ ੫ ਸੋਲਹੇ (ਪੰਨਾ ੧੦੭੪)

ੴ ਸਤਿਗੁਰਪ੍ਰਸਾਦਿ ॥

ਗੁਰੁ ਗੋਪਾਲੁ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥

---

੧. ਬਿਰਛ, ਦਰੱਖ਼ਤ । ੨. ਸੂਰਜ ਦਾ ਛਿਪਣਾ । ੩. ਪ੍ਰਭਾਤ, ਤੜਕਾ । ੪. ਰਾਤ (ਉਮਰ) ਬਿਤਾ ਕੇ ਚਲੇ ਗਏ । ੫. ਬਤੀਤ ਹੋਈ । ੬. ਕਰਦੇ । ੭. ਮਾਰਦਾ ਹੈ । ੮. ਬੇਬੇ, ਮਾਂ, ਵੱਡੀ ਭੈਣ ਜਾਂ ਭਰਜਾਈ ਆਦਿਕ । ੯. ਚਲੇ ਗਏ । ੧੦. ਲੋਭ ਦੇ । ੧੧. ਟੋਇਆ । ੧੨. ਲੰਮੇ ਰਾਹ (ਚੁਰਾਸੀ ਦੇ ਗੇੜ ਵਿਚ) । ੧੩. ਠਗਿਆ ਗਿਆ । ੧੪. ਰੁੱਸਿਆਂ ਹੋਇਆ । ੧੫. ਖ਼ੁਸ਼ ਹੋਇਆ ਹੋਇਆ । ੧੬. ਸੰਤੋਖ । ੧੭. ਫਿਰਦਾ ਹੈ । ੧੮. ਕਰਮਾਂ ਦੀ ਗਤੀ ਸਾਰਿਆਂ ਤੇ ਆਉਂਦੀ ਹੈ ।

ਗੁਰੁ ਸਾਸਤ ਸਿਮ੍ਰਿਤਿ ਖਟ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥ ੧ ॥
ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥
ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥ ੨ ॥
ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥ ੩ ॥
ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥
ਸਤਿਗੁਰੁ ਭੇਟਿ ਹਰਿ ਜਸੁ ਮੁਖਿ [1]ਭਣੀਐ ॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥ ੪ ॥
ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗਿ ਸਤਿਗੁਰਿ ਪਾਇਆ ॥
ਗੁਰ ਸੇਵਕ ਕਉ ਬਿਘਨੁ ਨ ਭਗਤੀ
ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ॥ ੫ ॥
ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥ ਜਲਿ ਥਲਿ ਪੂਰਿ ਰਹਿਆ [2]ਗੋਸਾਈ ॥
[3]ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥ ੬ ॥
ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ [4]ਜੋਹੈ ਮਾਈ ॥
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥ ੭ ॥
ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ
ਤਿਨ ਪਾਇਆ [5]ਨਿਹਚਲ ਥਾਨਾਂ ਹੇ ॥ ੮ ॥
ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥
ਸਾਧੂ ਧੂਰਿ [6]ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥ ੯ ॥ ੧ ॥ ੪ ॥

*ਮਾਰੂ ਸੋਲਹੇ ਮਹਲਾ ੫* (ਪੰਨਾ ੧੦੭੫)

ੴ ਸਤਿਗੁਰਪ੍ਰਸਾਦਿ ॥

ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥ ਸਭ ਮਹਿ ਵਰਤੈ ਆਪਿ ਨਿਰਾਰਾ ॥

---

੧. ਕਹੀਏ । ੨. ਪ੍ਰਿਥਵੀ ਦਾ ਮਾਲਕ । ੩. ਉੱਚੇ ਨੀਵੇਂ । ੪. ਮਾਇਆ ਉਸ ਵੱਲ ਨਹੀਂ ਤੱਕਦੀ ਅਰਥਾਤ ਉਹ ਮਾਇਆ ਵਿਚ ਨਹੀਂ ਫਸਦਾ । ੫. ਨਾਸ਼ ਨਾ ਹੋਣ ਵਾਲਾ ਥਾਂ ਅਰਥਾਤ ਸੱਚਖੰਡ । ੬. ਮੰਗਦੇ ਹਨ ।

ਵਰਨੁ ਜਾਤਿ ਚਿਹਨੁ ਨਹੀ ਕੋਈ ਸਭੁ ਹੁਕਮੇ ਸ੍ਰਿਸਟਿ ਉਪਾਇਦਾ ॥ ੧ ॥
ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥ ੨ ॥
ਕੀਤਾ ਹੋਵੈ ਤਿਸੁ ਕਿਆ ਕਹੀਐ ॥ ਗੁਰਮੁਖਿ ਨਾਮੁ ਪਦਾਰਥੁ ਲਹੀਐ ॥
ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥ ੩ ॥
ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥
ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥ ੪ ॥
ਅਨਿਕ ਕਰਮ ਕੀਏ ਬਹੁਤੇਰੇ ॥ ਜੋ ਕੀਜੈ ਸੋ ਬੰਧਨੁ [1]ਪੈਰੇ ॥
[2]ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥ ੫ ॥
ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥ ੬ ॥
ਖੰਡ ਪਤਾਲ ਦੀਪ ਸਭਿ [3]ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥
ਨਿਹਚਲੁ ਏਕੁ ਆਪਿ ਅਬਿਨਾਸੀ
ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥ ੭ ॥
ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥
ਜਿਉ ਜਲ ਤਰੰਗ ਉਠਹਿ ਬਹੁ ਭਾਤੀ
ਫਿਰਿ [4]ਸਲਲੈ ਸਲਲ ਸਮਾਇਦਾ ॥ ੮ ॥
ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥
ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥
ਦੇਹੁ ਦਰਸੁ ਜਿਤੁ ਮਨੁ [5]ਤ੍ਰਿਪਤਾਸੈ
ਹਰਿ ਕੀਰਤਨਿ ਮਨੁ ਠਹਰਾਇਦਾ ॥ ੯ ॥
[6]ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥
ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥
ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥ ੧੦ ॥
ਜਿਥੈ [7]ਅਉਘਟੁ ਆਇ ਬਨਤੁ ਹੈ ਪ੍ਰਾਣੀ ॥
ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥

---

੧. ਪੈਰਾਂ ਵਿਚ । ੨. ਜਿਸਦੀ ਰੁੱਤ ਨਹੀਂ । ੩. ਲੋਕ ੪. ਪਾਣੀ ।
੫. ਰੱਜੇ । ੬. ਸੁੰਦਰ । ੭. ਔਖਾ ਰਸਤਾ ।

ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥ ੧੧ ॥
ਵਡਾ ਸਾਹਿਬੁ ਅਗਮ [1]ਅਥਾਹਾ ॥
ਕਿਉ ਮਿਲੀਐ ਪ੍ਰਭ ਵੇਪਰਵਾਹਾ ॥
ਕਾਟਿ [2]ਸਿਲਕ ਜਿਸੁ ਮਾਰਗਿ ਪਾਏ
ਸੋ ਵਿਚਿ ਸੰਗਤਿ ਵਾਸਾ ਪਾਇਦਾ ॥ ੧੨ ॥
ਹੁਕਮੁ ਬੂਝੈ ਸੋ ਸੇਵਕੁ ਕਹੀਐ ॥
ਬੁਰਾ ਭਲਾ ਦੁਇ [3]ਸਮਸਰਿ ਸਹੀਐ ॥
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥ ੧੩ ॥
ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ [4]ਅਤੀਤ ਉਦਾਸੀ ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥ ੧੪ ॥
ਅਗਮ ਅਗੋਚਰੁ ਕੀਮਤਿ ਨਹੀ ਪਾਈ ॥
ਤਾ ਮਿਲੀਐ ਜਾ ਲਏ ਮਿਲਾਈ ॥
ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ
ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥ ੧੫ ॥
ਤੂ ਆਪੇ ਕਰਤਾ ਕਾਰਣ ਕਰਣਾ ॥ ਸ੍ਰਿਸਟਿ ਉਪਾਇ ਧਰੀ ਸਭ [5]ਧਰਣਾ ॥
ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ
ਹਰਿ ਭਾਵੈ ਲਾਜ ਰਖਾਇਦਾ ॥ ੧੬ ॥ ੧ ॥ ੫ ॥

ਮਾਰੂ ਮਹਲਾ ੫ ॥ (ਪੰਨਾ ੧੦੭੭)

ਸੂਰਤਿ ਦੇਖਿ ਨ ਭੂਲੁ ਗਵਾਰਾ ॥
[6]ਮਿਥਨ [7]ਮੋਹਾਰਾ ਝੂਠੁ ਪਸਾਰਾ ॥
ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥ ੧ ॥
ਗੁਰ ਪੂਰੇ ਕੀ ਪਉ ਸਰਣਾਈ ॥ ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ਏਕੋ ਮੰਤ੍ਰੁ ਦ੍ਰਿੜਾਏ [8]ਅਉਖਧੁ ਸਚੁ ਨਾਮੁ ਰਿਦ ਗਾਇਣਾ ॥ ੨ ॥
ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥ ਸਗਲ ਭਗਤ ਜਾ ਕੀ ਕਰਦੇ ਸੇਵਾ ॥
ਅਨਾਥਾ ਨਾਥੁ ਦੀਨ ਦੁਖ [9]ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥ ੩ ॥

---

੧. ਬੇਅੰਤ । ੨. ਫਾਹੀ । ੩. ਇੱਕੋ ਜਿਹਾ । ੪. ਮਾਇਆ ਤੋਂ ਰਹਿਤ ੫. ਪ੍ਰਿਥਵੀ । ੬. ਮਿਥਿਆ, ਅਸੱਤ, ਝੂਠ । ੭. ਢੇਰ । ੮. ਦਵਾ । ੯. ਦੂਰ ਕਰਨ ਵਾਲਾ ।

ਹੋਰੁ ਦੁਆਰਾ ਕੋਇ ਨ ਸੂਝੈ ॥ [1]ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥
ਸਤਿਗੁਰੁ ਸਾਹੁ ਭੰਡਾਰੁ ਨਾਮ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥ ੪ ॥
ਜਾਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥
ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥ ੫ ॥
[2]ਪਾਰਜਾਤੁ ਲੋੜਹਿ ਮਨ ਪਿਆਰੇ ॥ ਕਾਮਧੇਨੁ ਸੋਹੀ ਦਰਬਾਰੇ ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ [3]ਰਸਾਇਣਾ ॥ ੬ ॥
ਗੁਰ ਕੈ ਸਬਦਿ ਮਰਹਿ ਪੰਚ [4]ਧਾਤੂ ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥ ੭ ॥
ਕਈ ਬੈਕੁੰਠ ਨਾਹੀ [5]ਲਵੈ ਲਾਗੇ ॥
ਮੁਕਤਿ [6]ਬਪੁੜੀ ਭੀ ਗਿਆਨੀ ਤਿਆਗੇ ॥
ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥ ੮ ॥
ਗੁਰ ਕੀ ਸੇਵ ਨ ਜਾਣੈ ਕੋਈ ॥ ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥
ਜਿਸਨੋ ਲਾਇ ਲਏ ਸੋ ਸੇਵਕੁ ਜਿਸੁ ਵਡ ਭਾਗ ਮਥਾਇਣਾ ॥ ੯ ॥
ਗੁਰ ਕੀ ਮਹਿਮਾ ਬੇਦ ਨ ਜਾਣਹਿ ॥ [7]ਤੁਛ ਮਾਤ ਸੁਣਿ ਸੁਣਿ ਵਖਾਣਹਿ ॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ [8]ਸੀਤਲਾਇਣਾ ॥ ੧੦ ॥
ਜਾਕੀ ਸੋਇ ਸੁਣੀ ਮਨੁ ਜੀਵੈ ॥ ਰਿਦੈ ਵਸੈ ਤਾ ਠੰਢਾ ਥੀਵੈ ॥
ਗੁਰ ਮੁਖਹੁ [9]ਅਲਾਇ ਤਾ ਸੋਭਾ ਪਾਏ
ਤਿਸੁ ਜਮ ਕੈ [10]ਪੰਥਿ ਨ ਪਾਇਣਾ ॥ ੧੧ ॥
ਸੰਤਨ ਕੀ ਸਰਣਾਈ ਪੜਿਆ ॥ ਜੀਉ ਪ੍ਰਾਣ ਧਨੁ ਆਗੈ ਧਰਿਆ ॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ [11]ਕਿਰਮਾਇਣਾ ॥ ੧੨ ॥
ਨਿਰਗੁਣ ਕਉ ਸੰਗਿ ਲੇਹੁ ਰਲਾਏ ॥ ਕਰਿ ਕਿਰਪਾ ਮੋਹਿ ਟਹਲੈ ਲਾਏ ॥
ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥ ੧੩ ॥
ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥ ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥
ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮੁ ਦਾਨੁ ਦੇਵਾਇਣਾ ॥ ੧੪ ॥
ਭਏ ਕ੍ਰਿਪਾਲ ਗੁਸਾਈ ਮੇਰੇ ॥ ਦਰਸਨੁ ਪਾਇਆ ਸਤਿਗੁਰ ਪੂਰੇ ॥
ਸੂਖ ਸਹਜ ਸਦਾ ਆਨੰਦਾ ਨਾਨਕ ਦਾਸ ਦਸਾਇਣਾ ॥ ੧੫ ॥ ੨ ॥ ੭ ॥

---

੧. ਤਿੰਨ ਲੋਕ । ੨. ਕਲਪ ਬ੍ਰਿਛ । ੩. ਰਸਾਂ ਦਾ ਘਰ, ਤਾਂਬੇ ਨੂੰ ਸੋਨਾ ਕਰ ਦੇਣ ਵਾਲੀ ਚੀਜ਼ । ੪. ਪੰਜ ਵਿਸ਼ੇ । ੫. ਲਾਗੇ ਨਹੀਂ ਲਗਦੇ, ਮੁਕਾਬਲੇ ਵਿਚ ਤੁੱਛ ਹਨ । ੬. ਬਿਚਾਰੀ । ੭. ਤੁੱਛ ਮਾਤ੍ਰ, ਬਹੁਤ ਥੋੜ੍ਹਾ । ੮. ਠੰਢਾ ਹੋ ਜਾਂਦਾ ਹੈ । ੯. ਬੋਲੇ । ੧੦. ਰਾਹ, ਰਸਤੇ । ੧੧. ਕਿਰਮ, ਕੀੜਾ ।

## ਮਾਰੂ ਸੋਲਹੇ ਮਹਲਾ ੫ (ਪੰਨਾ ੧੦੭੮)

ੴ ਸਤਿਗੁਰਪ੍ਰਸਾਦਿ ॥

ਸਿਮਰੈ ਧਰਤੀ ਅਰੁ ਆਕਾਸਾ ॥ ਸਿਮਰਹਿ ਚੰਦ ਸੂਰਜ [1]ਗੁਣਤਾਸਾ ॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ [2]ਉਪਾਰਜਨਾ ॥ ੧ ॥
ਸਿਮਰਹਿ ਖੰਡ ਦੀਪ ਸਭਿ [3]ਲੋਆ ॥ ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥
ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿਜਨਾ ॥ ੨ ॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥
ਸਿਮਰਹਿ ਜਖ੍ਹ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥ ੩ ॥
ਸਿਮਰਹਿ ਪਸੁ ਪੰਖੀ ਸਭਿ ਭੂਤਾ ॥ ਸਿਮਰਹਿ ਬਨ ਪਰਬਤ ਅਉਧੂਤਾ ॥
[4]ਲਤਾਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥ ੪ ॥
ਸਿਮਰਹਿ ਥੂਲ ਸੂਖਮ ਸਭਿ ਜੰਤਾ ॥ ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥ ੫ ॥
ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥
ਸਿਮਰਹਿ ਗੁਣੀ ਚਤੁਰ ਸਭਿ [5]ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥ ੬ ॥
ਸਿਮਰਹਿ ਘੜੀ ਮੂਰਤ ਪਲ [6]ਨਿਮਖਾ ॥
ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥
ਸਿਮਰਹਿ [7]ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥ ੭ ॥
ਕਰਨ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥ ੮ ॥
ਜਾਕੈ ਮਨਿ [8]ਵੂਠਾ ਪ੍ਰਭੁ ਅਪਨਾ ॥ ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ [9]ਭਰਮਿ ਰੁਨਾ ॥ ੯ ॥
ਗੁਰ ਕਾ ਸਬਦੁ ਵਸੈ ਮਨਿ ਜਾਕੈ ॥ ਦੂਖੁ ਦਰਦੁ ਭ੍ਰਮੁ ਤਾਕਾ ਭਾਗੈ ॥
ਸੂਖ ਸਹਜ ਆਨੰਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥ ੧੦ ॥
ਸੋ [10]ਧਨਵੰਤਾ ਜਿਨਿ ਪ੍ਰਭੁ ਧਿਆਇਆ ॥

---

੧. ਗੁਣਾਂ ਦਾ ਮਾਲਕ । ੨. ਪੈਦਾ ਕੀਤੇ ਹੋਏ । ੩. ਲੋਕ । ੪. ਵੇਲ ।
੫. ਗਿਆਨੀ । ੬. ਥੋੜਾ ਸਮਾਂ, ਪਲ । ੭. ਸਗਨ । ੮. ਵੱਸਿਆ ।
੯. ਜੂਨਾਂ ਵਿੱਚ ਭੌਂ ਕੇ ਰੋਇਆ । ੧੦. ਧਨ ਵਾਲਾ ।

ਸੋ [1]ਪਤਿਵੰਤਾ ਜਿਨਿ ਸਾਧ ਸੰਗੁ ਪਾਇਆ ॥
ਪਾਰਬ੍ਰਹਮੁ ਜਾਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ [2]ਛਿਨਾ ॥ ੧੧ ॥
ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ
ਅਵਰੁ ਨ ਦੀਸੈ ਏਕ ਬਿਨਾ ॥ ੧੨ ॥
ਊਚੇ ਤੇ ਊਚਾ ਦਰਬਾਰਾ ॥ ਕਹਣੁ ਨ ਜਾਈ ਅੰਤੁ ਨ ਪਾਰਾ ॥
ਗਹਿਰ ਗੰਭੀਰ ਅਥਾਹ ਸੁਆਮੀ [3]ਅਤੁਲੁ ਨ ਜਾਈ ਕਿਆ [4]ਮਿਨਾ ॥ ੧੩ ॥
ਤੂ ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ [5]ਬੀਆ ॥
ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ [6]ਤਨਾ ॥ ੧੪ ॥
ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧ ਸੰਗਿ ਹਰਿ ਕੀਰਤਨੁ ਗਾਵੈ ॥
ਸਗਲ ਮਨੋਰਥ ਤਾਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥ ੧੫ ॥
ਤੂ ਸਭਨਾ ਕਾ ਸਭੁ ਕੋ ਤੇਰਾ ॥ ਸਾਚੇ ਸਾਹਿਬ ਗਹਿਰ [7]ਗੰਭੀਰਾ ॥
ਕਹੁ ਨਾਨਕ ਸੇਈ ਜਨ ਊਤਮ
ਜੋ ਭਾਵਹਿ ਸੁਆਮੀ ਤੁਮ ਮਨਾ ॥ ੧੬ ॥ ੧ ॥ ੮ ॥

*ਮਾਰੂ ਮਹਲਾ ੫ ॥* (ਪੰਨਾ ੧੦੮੩)

ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥
ਹੋਇ [8]ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥ ੧ ॥
ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ [9]ਖਰਾ ॥ ੨ ॥
[10]ਸਰਾ ਸਰੀਅਤਿ ਲੇ ਕੰਮਾਵਹੁ ॥ [11]ਤਰੀਕਤਿ [12]ਤਰਕ ਖੋਜਿ [13]ਟੋਲਾਵਹੁ ॥
[14]ਮਾਰਫਤਿ ਮਨੁ ਮਾਰਹੁ [15]ਅਬਦਾਲਾ
ਮਿਲਹੁ [16]ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥

---

੧. ਇਜ਼ੱਤ ਵਾਲਾ । ੨. ਛੀਨ ਅਰਥਾਤ ਨੱਸ਼ਟ ਨਹੀਂ ਹੋਇਆ, ਨਹੀਂ ਛਿੱਜਿਆ । ੩. ਜੋ ਤੋਲਿਆ ਨਾ ਜਾਏ । ੪. ਕਿਸ ਤਰ੍ਹਾਂ ਮਿਣਿਆਂ ਜਾਏ ? ੫. ਦੂਜਾ । ੬. ਫੈਲਾਇਆ ਹੈ । ੭. ਡੂੰਘਾ, ਵੱਡਾ, ਭਾਰਾ । ੮. ਪੈਰਾਂ ਦੀ ਧੂੜ । ੯. ਸੱਚਾ, ਸ਼ੁੱਧ, ਨਿਰੋਲ । ੧੦. ਧਰਮ ਦਾ ਰਾਹ ਜਾਂ ਮਰਯਾਦਾ । ੧੧. ਮਨ ਦੀ ਸਫ਼ਾਈ । ੧੨. ਤਿਆਗ । ੧੩. ਖੋਜੇ । ੧੪. ਆਤਮਕ ਗਿਆਨ । ੧੫. ਜੋ ਬਦਲ ਜਾਏ, ਫ਼ਕੀਰੀ ਦਾ ਇਕ ਦਰਜਾ । ੧੬. ਸੱਚ, ਸੱਤ ਦਾ ਗਿਆਨ, ਅਸਲ ।

ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ [1]ਅਉਰਾਤ ਰਖਹੁ [2]ਬਦਰਾਹੀ ॥
[3]ਪੰਚ ਮਰਦ [4]ਸਿਦਕਿ ਲੇ ਬਾਧਹੁ [5]ਖੈਰਿ [6]ਸਬੂਰੀ [7]ਕਬੂਲ ਪਰਾ ॥ ੪ ॥
ਮਕਾ ਮਿਹਰ ਰੋਜਾ [8]ਪੈਖਾਕਾ ॥ ਭਿਸਤੁ ਪੀਰ [9]ਲਫਜ ਕਮਾਇ [10]ਅੰਦਾਜਾ ॥
[11]ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ [12]ਆਲਾ ਹੁਜਰਾ ॥ ੫ ॥
ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥
ਸੋ ਮੁਲਾ [13]ਮਲਊਨ ਨਿਵਾਰੈ ਸੋ ਦਰਵੇਸੁ ਜਿਸੁ [14]ਸਿਫਤਿ ਧਰਾ ॥ ੬ ॥
ਸਭੇ ਵਖਤ ਸਭੇ ਕਰਿ ਵੇਲਾ ॥ ਖਾਲਕੁ ਯਾਦਿ ਦਿਲੈ ਮਹਿ ਮਉਲਾ ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ [15]ਸੀਲੁ [16]ਬੰਧਾਨਿ [17]ਬਰਾ ॥੭॥
ਦਿਲ ਮਹਿ ਜਾਨਹੁ ਸਭ [18]ਫਿਲਹਾਲਾ ॥
[19]ਖਿਲਖਾਨਾ [20]ਬਿਰਾਦਰ [21]ਹਮੂ ਜੰਜਾਲਾ ॥
[22]ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ [23]ਦਰਾ ॥ ੮ ॥
ਅਵਲਿ [24]ਸਿਫਤਿ ਦੂਜੀ [25]ਸਾਬੂਰੀ ॥ ਤੀਜੈ [26]ਹਲੇਮੀ ਚਉਥੈ [27]ਖੈਰੀ ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰ ਪਰਾ ॥ ੯ ॥
ਸਗਲੀ ਜਾਨਿ ਕਰਹੁ [28]ਮਉਦੀਫਾ ॥
ਬਦ ਅਮਲ ਛੋਡਿ [29]ਕਰਹੁ ਹਥਿ ਕੂਜਾ ॥

---

੧. ਔਰਤਾਂ ਅਰਥਾਤ ਇੰਦਰੀਆਂ। ੨. ਖੋਟੇ ਰਾਹ ਤੋਂ (ਵਰਜੋ)। ੩. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ੪. ਸ਼ਰਧਾ, ਵਿਸ਼ਵਾਸ ਨੂੰ (ਧਾਰਨ ਕਰਕੇ)। ੫. ਖ਼ੈਰਾਤ, ਦਾਨ। ੬. ਸੰਤੋਖ। ੭. ਦਰਗਾਹ ਵਿੱਚ ਕਬੂਲ ਪਿਆ। ੮. ਪੈਰਾਂ ਦੀ ਧੂੜ। ੯. ਸ਼ਬਦ। ੧੦. ਠੀਕ, ਮੁਨਾਸਬ। ੧੧. ਖੁਦਾ ਦੀ ਬੰਦਗੀ ਬਹਿਸ਼ਤ ਦੀਆਂ ਹੂਰਾਂ, ਪਾਕ ਦਾਮਨ ਔਰਤਾਂ ਅਤੇ ਖੁਸ਼ਬੂ ਸਮਾਨ ਹੈ। ੧੨. ਬੰਦਗੀ ਕਰਨਾ ਉੱਤਮ ਏਕਾਂਤ ਅਸਥਾਨ ਹੈ। ੧੩. ਸ਼ੈਤਾਨ। ੧੪. ਜਿਸ ਦਾ ਅਧਾਰ ਖੁਦਾ ਦੀ ਸਿਫ਼ਤ ਅਰਥਾਤ ਆਸਰਾ ਹੈ। ੧੫. ਸ਼ਾਂਤ ਸੁਭਾਉ। ੧੬. ਅਸੂਲਾਂ ਦੀ ਪਾਬੰਦੀ। ੧੭. ਉੱਤਮ, ਸ੍ਰੇਸ਼ਟ। ੧੮. ਸਭ ਕੁਝ ਵਰਤਮਾਨ ਕਾਲ ਵਿਚ ਹੀ ਹੈ, ਫਿਰ ਨਹੀਂ ਰਹੇਗਾ। ੧੯. ਕੁਲ ਅਤੇ ਘਰ। ੨੦. ਭਰਾ ਭਾਈ। ੨੧. ਸਭ। ੨੨. ਅਮੀਰ ਤੇ ਬਾਦਸ਼ਾਹ। ੨੩. ਦਰਬਾਰ। ੨੪. ਤਾਰੀਫ਼, ਉਸਤਤ। ੨੫. ਸਬਰ, ਸੰਤੋਖ। ੨੬. ਨਿਮ੍ਰਤਾ। ੨੭. ਖ਼ਰਾਇਤ, ਦਾਨ। ੨੮. ਨੇਮ ਨਾਲ ਸਾਰੀ ਉਮਰ ਭਜਨ ਕਰੋ। ੨੯. ਵਜ਼ੂ ਲਈ ਹੱਥ ਵਿਚ ਲੋਟਾ ਲਓ, ਅਰਥਾਤ, ਭੈੜੇ ਕੰਮਾਂ ਦਾ ਤਿਆਗ ਕਰੋ।

ਖੁਦਾਇ ਏਕੁ ਬੁਝਿ ਦੇਵਹੁ ਬਾਂਗਾ [੧]ਬੁਰਗੂ ਬਰਖੁਰਦਾਰ ਖਰਾ ॥ ੧੦ ॥
ਹਕੁ ਹਲਾਲੁ [੨]ਬਖੋਰਹੁ ਖਾਣਾ ॥ ਦਿਲ ਦਰੀਆਉ ਧੋਵਹੁ [੩]ਮੈਲਾਣਾ ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ [੪]ਦੋਜ ਠਰਾ ॥ ੧੧ ॥
ਕਾਇਆ [੫]ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ।
ਨਾਪਾਕ ਪਾਕੁ ਕਰਿ [੬]ਹਦੂਰਿ ਹਦੀਸਾ
ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥
ਮੁਸਲਮਾਣੁ ਮੋਮ ਦਿਲਿ ਹੋਵੈ ॥ ਅੰਤਰ ਕੀ ਮਲੁ ਦਿਲ ਤੇ ਧੋਵੈ ॥
ਦੁਨੀਆ ਰੰਗ ਨ ਆਵੈ ਨੇੜੈ
ਜਿਉ [੭]ਕੁਸਮ ਪਾਟੁ ਘਿਉ ਪਾਕੁ ਹਰਾ ॥ ੧੩ ॥
ਜਾਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥
ਸੋਈ ਸੇਖੁ [੮]ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥ ੧੪ ॥
ਕੁਦਰਤਿ ਕਾਦਰ ਕਰਣ ਕਰੀਮਾ ॥ ਸਿਫਤਿ [੯]ਮੁਹਬਤਿ ਅਥਾਹ ਰਹੀਮਾ ॥
ਹਕੁ ਹੁਕਮੁ ਸਚੁ ਖੁਦਾਇਆ
ਬੁਝਿ ਨਾਨਕ ਬੰਦਿ ਖਲਾਸ ਤਰਾ ॥ ੧੫ ॥ ੩ ॥ ੧੨ ॥

## ਮਾਰੂ ਵਾਰ ਮਹਲਾ ੫

ਪਉੜੀ ॥ (ਪੰਨਾ ੧੦੯੮)

[੧੦]ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥

---

੧. ਤੁਰ੍ਹੀ, ਬਿਗਲ (ਖ਼ੁਦਾ ਨੂੰ ਇੱਕ ਜਾਣ ਕੇ ਢੰਡੋਰਾ ਦਿਓ, ਇਹ ਤੁਹਾਡੀਆਂ ਬਾਂਗਾਂ ਅਤੇ ਤੁਰੀਆਂ ਹੋਣ, ਤਦ ਖਰੇ ਬਰਖ਼ੁਰਦਾਰ ਹੋਵੋਗੇ ਅਰਥਾਤ ਸੁਖੀ ਰਹੋਗੇ)। ੨. ਖਾਓ। ੩. ਮੈਲ ਵਾਲਾ। ੪. ਦੋਜ਼ਕ ਵਿਚ ਨਹੀਂ ਠਹਿਰਾਵੇਗਾ। ੫. ਅਭਿਆਸ, ਕਮਾਈ। ੬. ਨਾਪਾਕ ਦਿਲ ਨੂੰ ਪਾਕ ਕਰਕੇ ਖ਼ੁਦਾ ਦੇ ਹਜ਼ੂਰ ਦੀ ਹਦੀਸ (ਪੈਗੰਬਰ ਸਾਹਿਬ ਦੇ ਕਲਾਮ ਜਾਂ ਅਮਲ ਦੀ ਰਿਵਾਇਤ) ਬਣਾਓ। ੭. ਜਿਸ ਤਰ੍ਹਾਂ ਫੁੱਲ, ਰੇਸ਼ਮ, ਘਿਉ ਤੇ ਹਰਨ ਦੇ ਚੰਮ ਦੇ ਪਾਸ ਭਿੱਟ ਨਹੀਂ ਆਉਂਦੀ। ੮. ਮੱਸ਼ਾਕ, ਅਭਿਆਸੀ। ੯. ਪ੍ਰੇਮ, ਇਸ਼ਕ। ੧੦. ਅਖੰਡ ਸ਼ਕਤੀ ਵਾਲਾ ਪ੍ਰਭੂ ਜਾਂ ਅਕਲ ਦੀਆਂ ਤਦਬੀਰਾਂ ਨਾਲ।

ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥
ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥
ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥ ੧੩ ॥

ਪਉੜੀ ॥ (ਪੰਨਾ ੧੧੦੦)

ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥
ਬਾਦਿਸਾਹ ਸਾਹ ਉਮਰਾਵ ਖਾਨ [1]ਢਾਹਿ [2]ਡੇਰੇ ਜਾਸੀ ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥
ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥
ਲਖ ਚਉਰਾਸੀਹ [3]ਮੇਦਨੀ ਸਭ ਆਵੈ ਜਾਸੀ ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥ ੧੭ ॥

## ਰਾਗੁ ਭੈਰਉ ॥

ਭੈਰਉ ਮਹਲਾ ੫ ॥ (ਪੰਨਾ ੧੧੩੬)

ਦਸ ਮਿਰਗੀ ਸਹਜੇ ਬੰਧਿਆਨੀ ॥
ਪਾਂਚ ਮਿਰਗ [4]ਬੇਧੇ [5]ਸਿਵ ਕੀ ਬਾਨੀ ॥ ੧ ॥
ਸੰਤ ਸੰਗਿ ਲੇ ਚੜਿਓ ਸਿਕਾਰ ॥
ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥ ੧ ॥ ਰਹਾਉ ॥
[6]ਆਖੇਰ ਬਿਰਤਿ ਬਾਹਰਿ ਆਇਓ ਧਾਇ ॥
[7]ਅਹੇਰਾ ਪਾਇਓ ਘਰ ਕੈ [8]ਗਾਂਇ ॥ ੨ ॥
ਮ੍ਰਿਗ ਪਕਰੇ ਘਰਿ ਆਣੇ [9]ਹਾਟਿ ॥
[10]ਚੁਖ ਚੁਖ ਲੇ ਗਏ [11]ਬਾਂਢੇ ਬਾਟਿ ॥ ੩ ॥
ਏਹੁ [7]ਅਹੇਰਾ ਕੀਨੋ ਦਾਨੁ ॥ ਨਾਨਕ ਕੈ ਘਰਿ ਕੇਵਲ ਨਾਮੁ ॥ ੪ ॥ ੪ ॥

---

੧. ਨਾਸ ਕਰਕੇ । ੨. ਰਹਿਣ ਦੀਆਂ ਥਾਵਾਂ । ੩. ਧਰਤੀ । ੪. ਵਿੰਨ੍ਹੇ । ੫. ਸਹੰਸ-ਦਲ-ਕਵਲ ਦੀ ਜੋਤ ਦੀ ਧੁਨ । ੬. ਸ਼ਿਕਾਰ ਵਾਲੀ ਧਰਤੀ । ੭. ਸ਼ਿਕਾਰ । ੮. ਥਾਂ । ੯. ਹਟਕੇ, ਮੁੜਕੇ । ੧੦. ਥੋੜਾ ਥੋੜਾ । ੧੧. ਵੰਡ-ਵੰਡ ।

ਰਾਗੁ ਭੈਰਉ ਮਹਲਾ ੫ ਚਉਪਦੇ ਘਰੁ ੨ (ਪੰਨਾ ੧੧੩੮)

ੴ ਸਤਿਗੁਰਪ੍ਰਸਾਦਿ ॥

[1]ਸ੍ਰੀ ਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖ ਦਾਤਾ ॥
ਐਸਾ ਪ੍ਰਭੁ ਛੋਡਿ ਕਰਹਿ ਅਨਸੇਵਾ ਕਵਨ ਬਿਖਿਆ ਰਸ ਮਾਤਾ ॥ ੧ ॥
ਰੇ ਮਨ ਮੇਰੇ ਤੂ ਗੋਵਿਦ ਭਾਜੁ ॥
ਅਵਰ ਉਪਾਵ ਸਗਲ ਮੈ ਦੇਖੇ
ਜੋ ਚਿਤਵੀਐ ਤਿਤੁ [2]ਬਿਗਰਸਿ ਕਾਜੁ ॥ ੧ ॥ ਰਹਾਉ ॥
ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥ ੨ ॥
ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ ॥
ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ ॥ ੩ ॥
ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ ॥
ਮਿਟਿਆ ਆਪੁ ਪਏ ਸਰਣਾਈ
ਗੁਰਮੁਖਿ ਨਾਨਕ ਜਗਤੁ ਤਰਾਇਆ ॥ ੪ ॥ ੧ ॥ ੧੪ ॥

ਭੈਰਉ ਮਹਲਾ ੫ ॥ (ਪੰਨਾ ੧੧੩੯)

ਬਨ ਮਹਿ ਪੇਖਿਓ ਤ੍ਰਿਣ ਮਹਿ [3]ਪੇਖਿਓ ਗ੍ਰਿਹਿ ਪੇਖਿਓ [4]ਉਦਾਸਾਏ ॥
ਦੰਡ ਧਾਰ ਜਟ ਧਾਰੈ ਪੇਖਿਓ ਵਰਤ ਨੇਮ ਤੀਰਥਾਏ ॥ ੧ ॥
ਸੰਤ ਸੰਗਿ ਪੇਖਿਓ ਮਨ ਮਾਏ ॥
[5]ਊਭ ਪਇਆਲ ਸਰਬ ਮਹਿ ਪੂਰਨ
ਰਸਿ ਮੰਗਲ ਗੁਣ ਗਾਏ ॥ ੧ ॥ ਰਹਾਉ ॥
ਜੋਗ ਭੇਖ ਸੰਨਿਆਸੈ ਪੇਖਿਉ ਜਤਿ [6]ਜੰਗਮ [7]ਕਾਪੜਾਏ ॥
ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ ॥ ੨ ॥
ਚਹੁ ਮਹਿ ਪੇਖਿਉ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ ॥
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥ ੩ ॥

---

੧. ਮਾਇਆ ਦਾ ਪਤੀ ਕਰਤਾਰ । ੨. ਵਿਗੜਦਾ ਹੈ । ੩. ਦੇਖਿਆ । ੪. ਉਦਾਸ ਅਰਥਾਤ ਜਗਤ ਦੇ ਤਿਆਗੀਆਂ ਵਿਚ । ੫. ਅਕਾਸ਼ । ੬. ਸ਼ਿਵ ਜੀ ਦੇ ਉਪਾਸਕ ਜੋਗੀਆਂ ਵਿਚ । ੭. ਲੀਰਾਂ ਗੰਢ ਕੇ ਬਣਾਈ ਹੋਈ ਗੋਦੜੀ ਜਾਂ ਚੋਲਾ ਪਹਿਨਣ ਵਾਲਿਆਂ ਵਿਚ ।

[1]ਅਗਹ ਅਗਹ ਬੇਅੰਤ ਸੁਆਮੀ ਨਹ ਕੀਮ ਕੀਮ ਕੀਮਾਏ ॥
ਜਨ ਨਾਨਕ ਤਿਨ੍ ਕੈ ਬਲਿ ਬਲਿ ਜਾਈਐ
ਜਿਹ ਘਟਿ ਪਰਗਟੀ ਆਏ ॥ ੪ ॥ ੨ ॥ ੧੫ ॥

ਭੈਰਉ ਮਹਲਾ ੫ ॥ (ਪੰਨਾ ੧੧੩੯)

ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥ ਬਿਖੁ ਸੰਚੈ ਨਿਤ ਡਰਤਾ ਫਿਰੈ ॥
ਹੈ ਨਿਕਟੇ ਅਰੁ ਭੇਦੁ ਨ ਪਾਇਆ ॥
ਬਿਨੁ ਸਤਿਗੁਰ ਸਭ ਮੋਹੀ ਮਾਇਆ ॥ ੧ ॥
ਨੇੜੈ ਨੇੜੈ ਸਭੁ ਕੋ ਕਹੈ ॥
ਗੁਰਮੁਖਿ ਭੇਦੁ ਵਿਰਲਾ ਕੋ ਲਹੈ ॥ ੧ ॥ ਰਹਾਉ ॥
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥
ਦਰਬੁ [2]ਹਿਰੈ ਮਿਥਿਆ ਕਰਿ ਖਾਇ ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆ ॥
ਬਾਝੁ ਗੁਰੂ ਹੈ ਭਰਮਿ ਭੁਲਾਨਿਆ ॥ ੨ ॥
ਨਿਕਟਿ ਨ ਜਾਨੈ ਬੋਲੈ ਕੂੜੁ ॥ ਮਾਇਆ ਮੋਹਿ ਮੂਠਾ ਹੈ [3]ਮੂੜੁ ॥
ਅੰਤਰਿ ਵਸਤੁ [4]ਦਿਸੰਤਰਿ ਜਾਇ ॥ ਬਾਝੁ ਗੁਰੂ ਹੈ ਭਰਮਿ ਭੁਲਾਇ ॥ ੩ ॥
ਜਿਸੁ ਮਸਤਕਿ ਕਰਮੁ ਲਿਖਿਆ [5]ਲਿਲਾਟ ॥
ਸਤਿਗੁਰੁ ਸੇਵੇ ਖੁਲੇ ਕਪਾਟ ॥
ਅੰਤਰਿ ਬਾਹਰਿ ਨਿਕਟੇ ਸੋਇ ॥
ਜਨ ਨਾਨਕ ਆਵੈ ਨ ਜਾਵੈ ਕੋਇ ॥ ੪ ॥ ੩ ॥ ੧੬ ॥

ਭੈਰਉ ਮਹਲਾ ੫ ॥ (ਪੰਨਾ ੧੧੪੦)

ਬਿਨੁ ਬਾਜੇ ਕੈਸੋ [6]ਨਿਰਤਕਾਰੀ ॥ ਬਿਨੁ ਕੰਠੈ ਕੈਸੇ ਗਾਵਨਹਾਰੀ ॥
[7]ਜੀਲ ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥ ੧ ॥
ਨਾਮ ਬਿਨਾ ਕਹਹੁ ਕੋ ਤਰਿਆ ॥
ਬਿਨੁ ਸਤਿਗੁਰ ਕੈਸੇ ਪਾਰਿ ਪਰਿਆ ॥ ੧ ॥ ਰਹਾਉ ॥
ਬਿਨੁ ਜਿਹਵਾ ਕਹਾ ਕੋ ਬਕਤਾ ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ ॥

---

੧. ਜਿਸ ਦਾ ਕੋਈ ਪਾਰ ਨਹੀਂ ਪਾ ਸਕਦਾ, ਅਗਾਧ । ੨. ਚੁਰਾਂਦਾ ਹੈ । ੩. ਮੂਰਖ, ਘਬਰਾਇਆ ਹੋਇਆ । ੪. ਦੂਜਿਆਂ ਦੇਸਾਂ ਵਿਚ । ੫. ਮੱਥੇ ਉੱਤੇ । ੬. ਨਾਚ । ੭. ਡੋਰ, ਤੰਦੀ ।

ਬਿਨੁ ਨੇਤ੍ਰਾ ਕਹਾ ਕੋ ਪੇਖੈ ॥ ਨਾਮ ਬਿਨਾ ਨਰੁ ਕਹੀ ਨ ਲੇਖੈ ॥ ੨ ॥
ਬਿਨੁ ਬਿਦਿਆ ਕਹਾ ਕੋਈ ਪੰਡਿਤ ॥ ਬਿਨੁ [1]ਅਮਰੈ ਕੈਸੇ ਰਾਜ ਮੰਡਿਤ ॥
ਬਿਨੁ ਬੂਝੇ ਕਹਾ ਮਨੁ ਠਹਰਾਨਾ ॥ ਨਾਮ ਬਿਨਾ ਸਭੁ ਜਗੁ ਬਉਰਾਨਾ ॥ ੩ ॥
ਬਿਨੁ ਬੈਰਾਗ ਕਹਾ ਬੈਰਾਗੀ ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥
ਬਿਨੁ [2]ਬਸਿ ਪੰਚ ਕਹਾ ਮਨ ਚੂਰੇ ॥ ਨਾਮ ਬਿਨਾ ਸਦ ਸਦਹੀ ਝੂਰੇ ॥ ੪ ॥
ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ ਬਿਨੁ ਪੇਖੇ ਕਹੁ ਕੈਸੋ ਧਿਆਨੁ ॥
ਬਿਨੁ ਭੈ ਕਥਨੀ ਸਰਬ ਬਿਕਾਰ ॥
ਕਹੁ ਨਾਨਕ ਦਰ ਕਾ ਬੀਚਾਰ ॥ ੫ ॥ ੬ ॥ ੧੯ ॥

ਭੈਰਉ ਮਹਲਾ ੫ ॥ (ਪੰਨਾ ੧੧੪੦)

ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ [3]ਮੈਗਲੁ ਬਸਿ ਲੀਨਾ ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥ ਨਾਦ ਰੋਗਿ ਖਪਿ ਗਏ [4]ਕੁਰੰਗਾ ॥੧॥
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੧॥ਰਹਾਉ॥
ਜਿਹਵਾ ਰੋਗਿ ਮੀਨੁ ਗ੍ਰਸਿ ਆਨੋ ॥ [5]ਬਾਸਨ ਰੋਗਿ ਭਵਰੁ [6]ਬਿਨਸਾਨੋ ॥
ਹੇਤ ਰੋਗ ਕਾ ਸਗਲ ਸੰਸਾਰਾ ॥ [7]ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ ॥੨॥
ਰੋਗੇ ਮਰਤਾ ਰੋਗੇ ਜਨਮੈ ॥ ਰੋਗੇ ਫਿਰਿ ਫਿਰਿ ਜੋਨੀ ਭਰਮੈ ॥
ਰੋਗ ਬੰਧ ਰਹਨੁ ਰਤੀ ਨਾ ਪਾਵੈ ॥
ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ ॥ ੩ ॥
ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥
ਤੂਟੇ ਬੰਧਨ ਸਾਧ ਸੰਗੁ ਪਾਇਆ ॥
ਕਹੁ ਨਾਨਕ ਗੁਰਿ ਰੋਗੁ ਮਿਟਾਇਆ ॥ ੪ ॥ ੭ ॥ ੨੦ ॥

ਭੈਰਉ ਮਹਲਾ ੫ ॥ (ਪੰਨਾ ੧੧੪੧)

ਬਾਪੁ ਹਮਾਰਾ ਸਦ ਚਰੰਜੀਵੀ ॥ ਭਾਈ ਹਮਾਰੇ ਸਦ ਹੀ ਜੀਵੀ ॥
ਮੀਤ ਹਮਾਰੇ ਸਦਾ ਅਬਿਨਾਸੀ ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ ॥੧॥
ਹਮ ਸੁਖੁ ਪਾਇਆ ਤਾਂ ਸਭਹਿ [8]ਸੁਹੇਲੇ ॥

---

੧. ਹੁਕਮ । ੨. ਪੰਜਾਂ ਅਰਥਾਤ ਕਾਮ, ਕ੍ਰੋਧ ਲੋਭ, ਮੋਹ, ਹੰਕਾਰ ਦੇ ਵੱਸ ਕਰਨ ਤੋਂ ਬਿਨਾ । ੩. ਹਾਥੀ । ੪. ਹਰਨ, ਮਿਰਗ । ੫. ਵਾਸਨਾ, ਸੁੰਘਣ । ੬. ਨਾਸ ਹੋ ਗਿਆ । ੭. ਤਿੰਨ ਪਰਕਾਰ ਦੇ ਰੋਗ (ਅਧਿਆਤਮਿਕ-ਦੇਹ ਦੇ ਰੋਗ ਤੇ ਕ੍ਰੋਧ ਆਦਿਕ, ਮਨ ਦੇ ਵਿਕਾਰ; ਆਦਿਭੌਤਿਕ-ਜੀਵਾਂ ਤੋਂ ਪ੍ਰਾਪਤ ਦੁੱਖ; ਆਧਿਦੈਵਿਕ-ਹਨੇਰੀ ਆਦਿਕ ਕੁਦਰਤੀ ਦੁੱਖ) । ੮. ਸੁਖੀ ।

ਗੁਰਿ ਪੂਰੈ ਪਿਤਾ ਸੰਗਿ ਮੇਲੇ ॥ ੧ ॥ ਰਹਾਉ ॥
ਮੰਦਰ ਮੇਰੇ ਸਭ ਤੇ ਊਚੇ ॥ ਦੇਸ ਮੇਰੇ ਬੇਅੰਤ [1]ਅਪੂਛੇ ॥
ਰਾਜ ਹਮਾਰਾ ਸਦ ਹੀ ਨਿਹਚਲੁ ॥ ਮਾਲ ਹਮਾਰਾ [2]ਅਖੂਟੁ [3]ਅਬੇਚਲੁ ॥੨॥
ਸੋਭਾ ਮੇਰੀ ਸਭ ਜੁਗ ਅੰਤਰਿ ॥ [4]ਬਾਜ ਹਮਾਰੀ ਥਾਨ ਥਨੰਤਰਿ ॥
ਕੀਰਤਿ ਹਮਰੀ ਘਰਿ ਘਰਿ ਹੋਈ ॥ ਭਗਤਿ ਹਮਾਰੀ ਸਭਨੀ [5]ਲੋਈ ॥ ੩ ॥
ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥
ਕਹੁ ਨਾਨਕ ਜਉ ਪਿਤਾ [6]ਪਤੀਨੇ ॥ ਪਿਤਾ ਪੂਤ ਏਕੈ ਰੰਗਿ ਲੀਨੇ ॥੪॥੯॥੨੨॥

**ਭੈਰਉ ਮਹਲਾ ੫ ॥** (ਪੰਨਾ ੧੧੪੨)

ਸਤਿਗੁਰੁ ਮੇਰਾ ਬੇਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥
ਸਤਿਗੁਰੁ ਮੇਰਾ ਸਭਸ ਕਾ ਦਾਤਾ ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ ॥ ੧ ॥
ਗੁਰ ਜੈਸਾ ਨਾਹੀ ਕੋ ਦੇਵ ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ ॥੧॥ਰਹਾਉ॥
ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ॥ ਸਤਿਗੁਰੁ ਮੇਰਾ ਮਾਰਿ ਜੀਵਾਲੈ ॥
ਸਤਿਗੁਰ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈ ॥ ੨ ॥
ਸਤਿਗੁਰੁ ਮੇਰਾ ਤਾਣੁ ਨਿਤਾਣੁ ॥ ਸਤਿਗੁਰੁ ਮੇਰਾ ਘਰਿ ਦੀਬਾਣੁ ॥
ਸਤਿਗੁਰੁ ਕੈ ਹਉ ਸਦ ਬਲਿ ਜਾਇਆ ॥
ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ॥ ੩ ॥
ਜਿਨਿ ਗੁਰੁ ਸੇਵਿਆ ਤਿਸੁ ਭਉ ਨ ਬਿਆਪੈ ॥
ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ ॥
ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

**ਭੈਰਉ ਮਹਲਾ ੫ ॥** (ਪੰਨਾ ੧੧੪੫)

ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥
ਸੰਤ ਕੀ ਨਿੰਦਾ ਦੂਖ [7]ਸਹਾਮ ॥ ਡਾਨੁ ਦੈਤ ਨਿੰਦਕ ਕਉ [8]ਜਾਮ ॥ ੧ ॥
ਸੰਤ ਸੰਗਿ ਕਰਹਿ ਜੋ ਬਾਦੁ ॥ ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ਰਹਾਉ॥
ਭਗਤ ਕੀ ਨਿੰਦਾ [9]ਕੰਧੁ ਛੇਦਾਵੈ ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥

---

੧. ਜਿਨ੍ਹਾਂ ਦੀ ਬਾਬਤ ਪੁੱਛਣ ਦੀ ਲੋੜ ਨਹੀਂ, ਨਿਰਸੰਦੇਹ । ੨. ਅਟੁਟ । ੩. ਅਚੱਲ ਹੈ । ੪. ਗੰਮਤਾ, ਪਹੁੰਚ । ੫. ਲੋਕਾਂ ਵਿਚ । ੬. ਪਤੀਜ ਗਏ, ਯਕੀਨ ਆ ਗਿਆ । ੭. ਸਹਿਣਾ । ੮. ਜਮ, ਧਰਮ ਰਾਜ । ੯. ਸਰੀਰ ਨੂੰ ਛੇਕ ਪਾਕੇ ਵਿੰਨ੍ਹ ਸੁੱਟਦੀ ਹੈ ।

ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥
ਨਿੰਦਕ ਕੀ ਗਤਿ ਕਤਹੂ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥
ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥ ੩ ॥
ਪਾਰਬ੍ਰਹਮ ਕੇ ਭਗਤ ਨਿਰਵੈਰ ॥ ਸੋ ਨਿਸਤਰੈ ਜੋ ਪੂਜੈ ਪੈਰ ॥
ਆਦਿਪੁਰਖਿ ਨਿੰਦਕੁ ਭੋਲਾਇਆ ॥
ਨਾਨਕ ਕਿਰਤੁ ਨ ਜਾਇ ਮਿਟਾਇਆ ॥ ੪ ॥ ੨੧ ॥ ੩੪ ॥

ਭੈਰਉ ਮਹਲਾ ੫ ॥ (ਪੰਨਾ ੧੧੪੬)

ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ਸੰਤ ਮੰਡਲ ਮਹਿ [1]ਦੁਰਤੁ ਸਭੁ ਨਸੈ ॥
ਸੰਤ ਮੰਡਲ ਮਹਿ ਨਿਰਮਲ ਰੀਤਿ ॥ ਸੰਤ ਸੰਗਿ ਹੋਇ ਏਕ ਪਰੀਤਿ ॥ ੧ ॥
ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥੧॥ਰਹਾਉ॥
ਸੰਤ ਮੰਡਲ ਮਹਿ ਜਨਮ ਮਰਣੁ ਰਹੈ ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ ॥
ਸੰਤ ਸੰਗਿ ਹੋਇ ਨਿਰਮਲ ਬਾਣੀ ॥ ਸੰਤ ਮੰਡਲ ਮਹਿ ਨਾਮੁ ਵਖਾਣੀ ॥੨॥
ਸੰਤ ਮੰਡਲ ਕਾ ਨਿਹਚਲ ਆਸਨੁ ॥ ਸੰਤ ਮੰਡਲ ਮਹਿ ਪਾਪ ਬਿਨਾਸਨੁ ॥
ਸੰਤ ਮੰਡਲ ਮਹਿ ਨਿਰਮਲ ਕਥਾ ॥ ਸੰਤ ਸੰਗਿ ਹਉਮੈ ਦੁਖ ਨਸਾ ॥ ੩ ॥
ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥
ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ [2]ਓਤਿਪੋਤਿ ਭਗਵਾਨੁ ॥੪॥੨੪॥੩੭॥

ਭੈਰਉ ਮਹਲਾ ੫ ॥ (ਪੰਨਾ ੧੧੫੨)

ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥
ਮਨ ਤਨ ਅੰਤਰਿ ਪ੍ਰਭੂ ਧਿਆਇਆ ॥ ਗੁਰ ਪੂਰੇ ਡਰੁ ਸਗਲ ਚੁਕਾਇਆ ॥੧॥
ਸਭ ਤੇ ਵਡ ਸਮਰਥ ਗੁਰਦੇਵ ॥ ਸਭਿ ਸੁਖ ਪਾਈ ਤਿਸਕੀ ਸੇਵ ॥ ਰਹਾਉ ॥
ਜਾਕਾ ਕੀਆ ਸਭੁ ਕਿਛੁ ਹੋਇ ॥ ਤਿਸਕਾ [3]ਅਮਰੁ ਨ ਮੇਟੈ ਕੋਇ ॥
ਪਾਰਬ੍ਰਹਮੁ ਪਰਮੇਸਰੁ ਅਨੂਪੁ ॥ ਸਫਲ ਮੂਰਤਿ ਗੁਰੁ ਤਿਸਕਾ ਰੂਪੁ ॥ ੨ ॥
ਜਾਕੈ ਅੰਤਰਿ ਬਸੈ ਹਰਿ ਨਾਮੁ ॥ ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥
[4]ਬੀਸ ਬਿਸੁਏ ਜਾਕੈ ਮਨਿ [5]ਪਰਗਾਸੁ ॥
ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥ ੩ ॥
ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥
ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥

---

੧. ਪਾਪ । ੨. ਤਾਣੇ ਵਿਚ ਤੇ ਬਾਣੇ ਵਿਚ, ਸਭਨੀਂ ਪਾਸੀਂ । ੩. ਹੁਕਮ ।
੪. ਪੂਰਾ ਪੂਰਾ, ਨਿਸਚੇ ਕਰਕੇ । ੫. ਚਾਨਣ ।

ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥
ਗੁਰ ਨਾਨਕ ਜਪਿ ਜਪਿ ਸਦ ਜੀਵਾ ॥ ੪ ॥ ੪੩ ॥ ੫੬ ॥

ਭੈਰਉ ਮਹਲਾ ੫ ਅਸਟਪਦੀਆ ਘਰੁ ੨ (ਪੰਨਾ ੧੧੫੫)

ੴ ਸਤਿਗੁਰਪ੍ਰਸਾਦਿ ॥

ਜਿਸੁ ਨਾਮ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
ਜਿਸ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥
ਨਾਮ ਬਿਨਾ ਜਨਮੁ ਬਿਰਥਾ ਜਾਏ ॥ ੧ ॥
ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥
ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥ ੧ ॥ ਰਹਾਉ ॥
ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥
ਜਿਸੁ ਨਾਮੁ ਰਿਦੈ ਤਿਸੁ ਸਹਜ [1]ਸੁਖੈਨਾ ॥
ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥ ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥੨॥
ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥
ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥
ਜਿਸੁ ਨਾਮੁ ਰਿਦੈ ਤਿਨਿ ਨਉਨਿਧਿ ਪਾਈ ॥
ਨਾਮ ਬਿਨਾ ਭ੍ਰਮਿ ਆਵੈ ਜਾਈ ॥ ੩ ॥
ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥ ਜਿਸੁ ਨਾਮੁ ਰਿਦੈ ਤਿਸੁ ਸਦਹੀ ਲਾਹਾ ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥ ਨਾਮ ਬਿਨਾ ਮਨਮੁਖ ਗਾਵਾਰਾ ॥੪॥
ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥
ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥
ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮ ਹੀਣ ਨਾਹੀ ਪਤਿ ਵੇਸਾਹੁ ॥੫॥
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥
ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥
ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥ ਨਾਮ ਬਿਨਾ [2]ਭ੍ਰਮਿ ਜੋਨੀ ਮੂਚਾ ॥੬॥
ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ [3]ਪਹਾਰਾ ॥
ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥

---

੧. ਸੁਖ । ੨. ਬਹੁਤੀਆਂ ਜੂਨਾਂ ਵਿਚ ਭਰਮਦਾ ਫਿਰਦਾ ਹੈ । ੩. ਪਸਾਰਾ, ਸਮਰਥਾ, ਪ੍ਰਭਾਵ ।

ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥
ਨਾਮ ਬਿਨਾ ਫਿਰਿ ਆਵਣ ਜਾਣੁ ॥ ੭ ॥
ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥
ਸਾਧ ਸੰਗਤਿ ਮਹਿ ਲਖੇ ਗੋੁਪਾਲ ॥
ਆਵਣ ਜਾਣ ਰਹੇ ਸੁਖੁ ਪਾਇਆ ॥
ਕਹੁ ਨਾਨਕ ਤਤੈ ਤਤੁ ਮਿਲਾਇਆ ॥ ੮ ॥ ੧ ॥ ੪ ॥

ਭੈਰਉ ਮਹਲਾ ੫ ॥ (ਪੰਨਾ ੧੧੫੬)

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
ਕੋਟਿ ਮਹੇਸ ਉਪਾਇ ਸਮਾਏ ॥ ਕੋਟ ਬ੍ਰਹਮੇ ਜਗੁ ਸਾਜਣ ਲਾਏ ॥ ੧ ॥
ਐਸੋ ਧਣੀ ਗੁਵਿੰਦੁ ਹਮਾਰਾ ॥
ਬਰਨਿ ਨ ਸਾਕਉ ਗੁਣ [1]ਬਿਸਥਾਰਾ ॥ ੧ ॥ ਰਹਾਉ ॥
ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾਕੀ ਸਿਹਜਾਇ ॥
ਕੋਟਿ [2]ਉਪਾਰਜਨਾ ਤੇਰੈ ਅੰਗਿ ॥ ਕੋਟਿ ਭਗਤ ਬਸਤ ਹਰਿ ਸੰਗਿ ॥ ੨ ॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ [3]ਠਾਢੇ ਹੈ ਦੁਆਰ ॥
ਕੋਟਿ ਬੈਕੁੰਠ ਜਾਕੀ ਦ੍ਰਿਸਟੀ ਮਾਹਿ ॥
ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥ ੩ ॥
ਕੋਟਿ [4]ਪੂਰੀਅਤ ਹੈ ਜਾਕੈ ਨਾਦ ॥ ਕੋਟਿ [5]ਅਖਾਰੇ ਚਲਿਤ ਬਿਸਮਾਦ ॥
ਕੋਟਿ ਸਕਤਿ ਸਿਵ ਆਗਿਆਕਾਰ ॥ ਕੋਟਿ ਜੀਅ ਦੇਵੈ ਆਧਾਰ ॥ ੪ ॥
ਕੋਟਿ ਤੀਰਥ ਜਾ ਕੇ ਚਰਨ [6]ਮਝਾਰ ॥ ਕੋਟਿ ਪਵਿਤ੍ਰ ਜਪਤ ਨਾਮਚਾਰ ॥
ਕੋਟਿ ਪੂਜਾਰੀ ਕਰਤੇ ਪੂਜਾ ॥ ਕੋਟਿ [7]ਬਿਸਥਾਰਨੁ ਅਵਰੁ ਨ ਦੂਜਾ ॥ ੫ ॥
ਕੋਟਿ ਮਹਿਮਾ ਜਾਕੀ ਨਿਰਮਲ ਹੰਸ ॥
ਕੋਟਿ ਉਸਤਤਿ ਜਾਕੀ ਕਰਤ ਬ੍ਰਹਮੰਸ ॥
ਕੋਟਿ ਪਰਲਉ ਓਪਤਿ ਨਿਮਖ ਮਾਹਿ ॥
ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥ ੬ ॥
ਕੋਟਿ ਗਿਆਨੀ ਕਥਹਿ ਗਿਆਨੁ ॥ ਕੋਟਿ ਧਿਆਨੀ ਧਰਤ ਧਿਆਨੁ ॥

---

੧. ਫੈਲਾਉ । ੨. ਪੈਦਾ ਕੀਤੇ । ੩. ਖੜੇ । ੪. ਵਜਾਏ ਜਾਂਦੇ ਹਨ । ੫. ਅਚਰਜ ਤੋਂ ਅਚਰਜ ਤਮਾਸ਼ੇ ਹੋ ਰਹੇ ਹਨ । ੬. ਵਿਚ । ੭. ਫੈਲਾਉ, ਜਗਤ ਦਾ ਪਸਾਰਾ ।

ਕੋਟਿ ਤਪੀਸਰ ਤਪ ਹੀ ਕਰਤੇ ॥ ਕੋਟਿ ਮੁਨੀਸਰ ਮੋਨਿ ਮਹਿ ਰਹਤੇ ॥੭॥
ਅਵਿਗਤ ਨਾਥੁ ਅਗੋਚਰ ਸੁਆਮੀ ॥ ਪੂਰਿ ਰਹਿਆ ਘਟ ਅੰਤਰਜਾਮੀ ॥
ਜਤ ਕਤ ਦੇਖਉ ਤੇਰਾ ਵਾਸਾ ॥
ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥ ੮ ॥ ੨ ॥ ੫ ॥

ਭੈਰਉ ਮਹਲਾ ੫ ॥ (ਪੰਨਾ ੧੧੫੭)

ਸਤਿਗੁਰਿ ਮੋਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥
ਸਹਜ [1]ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥
ਕਹੁ ਨਾਨਕ ਕੀਰਤਿ ਹਰਿ ਸਾਚੀ ॥
ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥
[2]ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ [3]ਲੀਚੈ ਨਾਉ ॥
ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥
ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ [4]ਵਿਸੂਰੇ ॥
ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥
ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥
ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥
ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥
ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥
ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥
ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥
ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥ ੬ ॥
ਅਚਿੰਤ ਹਮਾਰੈ ਮਨੁ [5]ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥
ਅਚਿੰਤੋ ਉਪਜਿਓ ਸਗਲ ਬਿਬੇਕਾ ॥
ਅਚਿੰਤ [6]ਚਰੀ ਹਥਿ ਹਰਿ ਹਰਿ ਟੇਕਾ ॥ ੭ ॥
ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥

੧. ਅਨੰਦ, ਬਿਲਾਸ । ੨. ਚਿੰਤਾ ਤੋਂ ਰਹਿਤ ਹੋਕੇ ਅਰਥਾਤ ਹਉਮੈਂ ਛੱਡਕੇ । ੩. ਲਓ । ੪. ਦੁਖ, ਸ਼ੋਕ, ਰੰਜ । ੫. ਪਤੀਜਿਆ, ਮਨ ਨੂੰ ਨਿਸਚਾ ਹੋ ਗਿਆ । ੬. ਹੱਥ ਵਿਚ ਚੜ੍ਹੀ ਅਰਥਾਤ ਪ੍ਰਾਪਤ ਹੋਈ ।

ਚਿੰਤ ਅਚਿੰਤਾ ਸਗਲੀ ਗਈ ॥
ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥ ੩ ॥ ੬ ॥

## ਰਾਗੁ ਬਸੰਤ ॥

### ਬਸੰਤੁ ਮਹਲਾ ੫ ਘਰੁ ੨ ਹਿੰਡੋਲ (ਪੰਨਾ ੧੧੮੫)

ੴ ਸਤਿਗੁਰਪ੍ਰਸਾਦਿ ॥

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ [1]ਲਿਵਲਾਇ ॥
ਹਰਿ ਨਾਮੈ ਕੇ ਹੋਵਹੁ [2]ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥ ੧ ॥
ਇਨ ਬਿਧਿ ਪਾਸਾ ਢਾਲਹੁ [3]ਬੀਰ ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤਕਾਲਿ ਨਹ ਲਾਗੈ ਪੀਰ ॥੧॥ਰਹਾਉ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ [4]ਸਾਰੀ ॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥ ੨ ॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
[5]ਬਿਖੜੇ [6]ਦਾਉ ਲੰਘਾਵੈ ਮੇਰਾ ਸਤਿਗੁਰੁ
ਸੁਖ ਸਹਜ ਸੇਤੀ ਘਰਿ ਜਾਤੇ ॥ ੩ ॥
ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ
ਸੋ [7]ਜਿਣਿ ਬਾਜੀ ਘਰਿ ਆਇਆ ॥ ੪ ॥ ੧ ॥ ੧੯ ॥

### ਬਸੰਤੁ ਮਹਲਾ ੫ ॥ (ਪੰਨਾ ੧੧੯੨)

ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥
ਭਗਤਿ ਬਿਹੂਨਾ [8]ਖੰਡ ਖੰਡ ॥ ਬਿਨੁ ਬੂਝੇ ਜਮੁ ਦੇਤ ਡੰਡ ॥ ੧ ॥
ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦ ਕਰਿ ਸਦਾ ਪ੍ਰੀਤਿ ॥੧॥ਰਹਾਉ॥
ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ [9]ਬਾਦਰ ਸਭਿ ਮਾਇਆ ਸਾਜ ॥
ਪਾਪ ਕਰੰਤੌ ਨਹ ਸੰਗਾਇ ॥ ਬਿਖੁ ਕਾ ਮਾਤਾ ਆਵੈ ਜਾਇ ॥ ੨ ॥
ਹਉ ਹਉ ਕਰਤ ਬਧੇ ਬਿਕਾਰ ॥ ਮੋਹ ਲੋਭ ਡੂਬੌ ਸੰਸਾਰ ॥

---

੧. ਬਿਰਤੀ ਲਾ ਕੇ। ੨. ਸਾਥੀ। ੩. ਹੇ ਭਾਈ! ੪. ਨਰਦਾਂ। ੫. ਔਖੇ। ੬. ਮੌਕੇ। ੭. ਜਿੱਤ ਕੇ। ੮. ਟੁਕੜੇ ਟੁਕੜੇ। ੯. ਧੂੰਏ ਦੇ ਬੱਦਲ।

ਕਾਮਿ ਕ੍ਰੋਧਿ ਮਨੁ ਵਸਿ ਕੀਆ ॥ ਸੁਪਨੈ ਨਾਮੁ ਨ ਹਰਿ ਲੀਆ ॥ ੩ ॥
ਕਬ ਹੀ ਰਾਜਾ ਕਬ ਮੰਗਨਹਾਰੁ ॥ ਦੂਖ ਸੂਖ ਬਾਧੌ ਸੰਸਾਰ ॥
ਮਨ ਉਧਰਣ ਕਾ ਸਾਜੁ ਨਾਹਿ ॥ ਪਾਪ ਬੰਧਨ ਨਿਤ [1]ਪਉਤ ਜਾਹਿ ॥੪॥
[2]ਈਠ ਮੀਤ ਕੋਊ ਸਖਾ ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥
ਜਾਕੈ ਕੀਨੈ ਹੋਤ ਬਿਕਾਰ ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥ ੫ ॥
ਮਾਇਆ ਮੋਹਿ ਬਹੁ ਭਰਮਿਆ ॥ [3]ਕਿਰਤ ਰੇਖ ਕਰਿ [4]ਕਰਮਿਆ ।
ਕਰਣੈਹਾਰੁ [5]ਅਲਿਪਤੁ ਆਪਿ ॥ ਨਹੀ ਲੇਪੁ ਪ੍ਰਭ ਪੁੰਨ ਪਾਪਿ ॥ ੬ ॥
ਰਾਖਿ ਲੇਹੁ ਗੋਬਿੰਦ ਦਇਆਲ ॥ ਤੇਰੀ ਸਰਣਿ ਪੂਰਨ ਕ੍ਰਿਪਾਲ ॥
ਤੁਝ ਬਿਨੁ ਦੂਜਾ ਨਹੀ ਠਾਉ ॥ ਕਰਿ ਕਿਰਪਾ ਪ੍ਰਭ ਦੇਹੁ ਨਾਉ ॥ ੭ ॥
ਤੂ ਕਰਤਾ ਤੂ ਕਰਣਹਾਰੁ ॥ ਤੂ ਊਚਾ ਤੂ ਬਹੁ ਅਪਾਰੁ ॥
ਕਰਿ ਕਿਰਪਾ ਲੜਿ ਲੇਹੁ ਲਾਇ ॥ ਨਾਨਕ ਦਾਸ ਪ੍ਰਭ ਕੀ ਸਰਣਾਇ ॥੮॥੨॥

ਬਸੰਤ ਕੀ ਵਾਰ ਮਹਲਾ ੫ ॥ (ਪੰਨਾ ੧੧੯੩)

ੴ ਸਤਿਗੁਰਪ੍ਰਸਾਦਿ ॥

ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥
ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ [6]ਧਾਈ ॥ ੧ ॥
ਪੰਜੇ ਬਧੇ ਮਹਾਬਲੀ ਕਰਿ ਸਚਾ [7]ਢੋਆ ॥
ਆਪਣੇ ਚਰਣ ਜਪਾਇਅਨੁ ਵਿਚਿ [8]ਦਯੁ ਖੜੋਆ ।
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ [9]ਮੋਆ ॥
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥ ੨ ॥

---

੧. ਪੈਂਦਾ ਜਾਂਦਾ ਹੈ। ੨. ਪਿਆਰਾ । ੩. ਪੂਰਬਲੇ ਕਰਮ । ੪. ਕਰਮਾਂ ਨੂੰ । ੫. ਨਿਰਲੇਪ । ੬. ਜਨਮ ਮਰਨ ਦੀ ਦੌੜ ਵਿੱਚ ਨਹੀਂ ਆਉਂਦਾ । ੭. ਹੱਲਾ, ਧਾਵਾ । ੮. ਵਾਹਿਗੁਰੂ । ੯. ਮਰਨਾ ਨਹੀਂ ਪਾਉਂਦਾ ।

ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
ਅਗਮੁ ਅਗੋਚਰੁ ਸਾਹਿਬੋ ਦੂਸਰੁ [1]ਲਵੈ ਨ ਲਾਵੈ ॥
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥ ੩ ॥ ੧ ॥

## ਰਾਗੁ ਸਾਰੰਗ ॥

*ਸਾਰੰਗ ਮਹਲਾ ੫ ॥* (ਪੰਨਾ ੧੨੦੪)

ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ [2]ਗਾਂਠਰੀ ਬਾਧਾ ॥ ੧ ॥ ਰਹਾਉ ॥
[3]ਨਿਸਿ ਬਾਸੁਰ ਨਖਿਅਤ੍ਰ ਬਿਨਾਸੀ [4]ਰਵਿ [5]ਸਸੀਅਰ [6]ਬੇਨਾਧਾ ॥
ਗਿਰਿ [7]ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥ ੧ ॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥ ੨ ॥
[8]ਰਾਜ ਬਿਨਾਸੀ [9]ਤਾਮ ਬਿਨਾਸੀ [10]ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ
ਇਕਿ ਸਾਧ ਬਚਨ [11]ਆਗਾਧਾ ॥ ੩ ॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥

*ਸਾਰੰਗ ਮਹਲਾ ੫ ॥* (ਪੰਨਾ ੧੨੦੬)

ਗਾਇਓਰੀ ਮੈ ਗੁਣ [12]ਨਿਧਿ ਮੰਗਲ ਗਾਇਓ ॥
ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥ ੧ ॥ ਰਹਾਉ ॥
ਸੰਤਹ ਚਰਨ [13]ਮੋਰਲੋ ਮਾਥਾ ॥ ਹਮਰੇ ਮਸਤਕਿ ਸੰਤ ਧਰੇ ਹਾਥਾ ॥ ੧ ॥
ਸਾਧਹ ਮੰਤ੍ਰ ਮੋਰਲੋ ਮਨੂਆ ॥ ਤਾਤੇ [14]ਗਤੁ ਹੋਏ ਤ੍ਰੈ ਗੁਨੀਆ ॥ ੨ ॥

---

੧. ਲਾਗੇ ਨਹੀਂ ਆਉਂਦਾ, ਬਰਾਬਰੀ ਨਹੀਂ ਕਰ ਸਕਦਾ। ੨. ਗੰਢ। ੩. ਰਾਤ ਦਿਨ। ੪. ਸੂਰਜ। ੫. ਚੰਦ। ੬. ਬਿਨਸ ਜਾਏਗਾ। ੭. ਧਰਤੀ। ੮. ਰਜੋ ਗੁਣ ਵਾਲੇ। ੯. ਤਮੋ ਗੁਣ ਵਾਲੇ। ੧੦. ਸਤੋਗੁਣ ਵਾਲੇ। ੧੧. ਜਿਸਦੀ ਥਾਹ ਕੋਈ ਨਹੀਂ ਪਾ ਸਕਦਾ। ੧੨. ਗੁਣਾਂ ਦੇ ਖ਼ਜ਼ਾਨੇ ਦਾ। ੧੩. ਮੇਰਾ। ੧੪. ਹਟ ਗਏ।

ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥ ੩ ॥
ਕਹੁ ਨਾਨਕ ਸੁਖ ਸਹਜ ਅਨੰਦਾ ॥
ਖੋਲ੍ਹਿ [1]ਭੀਤਿ ਮਿਲੇ ਪਰਮਾਨੰਦਾ ॥ ੪ ॥ ੧੪ ॥

ਸਾਰੰਗ ਮਹਲਾ ੫ ॥ (ਪੰਨਾ ੧੨੦੭)

ਉਆ [2]ਅਉਸਰ ਕੈ ਹਉ ਬਲਿ ਜਾਈ ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਈ ॥੧॥ਰਹਾਉ॥
ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥ ੧ ॥
ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥
ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥੨॥੪॥੧੮॥

ਸਾਰੰਗ ਮਹਲਾ ੫ ਘਰੁ ੩ (ਪੰਨਾ ੧੨੦੮)

ੴ ਸਤਿਗੁਰਪ੍ਰਸਾਦਿ ॥

ਮਨ ਕਹਾ ਲੁਭਾਈਐ ਆਨ ਕਉ ॥
ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥੧॥ਰਹਾਉ॥
ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ [3]ਅਘਾਵਨ [4]ਪਾਂਨ ਕਉ ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ [5]ਨੀਕੀ ਧਿਆਨ ਕਉ ॥ ੧ ॥
ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ ॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿਨਾਮਾ ਬਿਸ੍ਰਾਮ ਕਉ ॥੨॥੧॥੨੦॥

ਸਾਰੰਗ ਮਹਲਾ ੫ ॥ (ਪੰਨਾ ੧੨੧੯)

ਆਇਓ ਸੁਨਨ ਪੜਨ ਕਉ ਬਾਣੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ਰਹਾਉ॥
ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥ ੧ ॥
ਉਦਮੁ [6]ਸਕਤਿ ਸਿਆਣਪ ਤੁਮ੍ਰਹੀ ਦੇਹਿ ਤ ਨਾਮੁ ਵਖਾਣੀ ॥
ਸੋਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥ ੨ ॥ ੫੬ ॥ ੭੯ ॥

---

੧. ਕੰਧ, ਪਰਦਾ । ੨. ਵੇਲਾ, ਮੌਕਾ । ੩. ਤ੍ਰਿਪਤ ਹੋਣ ਲਈ ।
੪. ਪੀਣ ਲਈ । ੫. ਉੱਤਮ, ਚੰਗੀ । ੬. ਤਾਕਤ, ਬਲ ।

## ਸਾਰੰਗ ਮਹਲਾ ੫ ਚਉਪਦੇ ਘਰੁ ੫ (ਪੰਨਾ ੧੨੨੯)

ੴ ਸਤਿਗੁਰਪ੍ਰਸਾਦਿ ॥

ਹਰਿ ਭਜਿ [1]ਆਨ ਕਰਮ ਬਿਕਾਰ ॥
ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ [2]ਗ੍ਰਸ ਸੰਸਾਰ ॥ ੧ ॥ ਰਹਾਉ ॥
ਖਾਤ ਪੀਵਤ ਹਸਤ ਸੋਵਤ ਅਉਧ ਬਿਤੀ [3]ਅਸਾਰ ॥
ਨਰਕ [4]ਉਦਰ [5]ਭ੍ਰਮੰਤ ਜਲਤੋ ਜਮਹਿ ਕੀਨੀ [6]ਸਾਰ ॥ ੧ ॥
ਪਰਦ੍ਰੋਹ ਕਰਤ ਬਿਕਾਰ ਨਿੰਦਾ ਪਾਪ [7]ਰਤ [8]ਕਰ [9]ਝਾਰ ॥
ਬਿਨਾ ਸਤਿਗੁਰ ਬੂਝ ਨਾਹੀ [10]ਤਮ ਮੋਹ ਮਹਾਂ ਅੰਧਾਰ ॥ ੨ ॥
ਬਿਖੁ [11]ਠਗਉਰੀ ਖਾਇ [12]ਮੂਠੋ ਚਿਤਿ ਨ ਸਿਰਜਨਹਾਰ ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ [13]ਮਾਤੰਗ ਮਤਿ ਅਹੰਕਾਰ ॥ ੩ ॥
ਕਰਿ ਕ੍ਰਿਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥
[14]ਕਰ ਜੋਰਿ ਨਾਨਕੁ ਸਰਨਿ ਆਇਓ ਗੋੁਪਾਲ ਪੁਰਖ ਅਪਾਰ ॥੪॥੧॥੧੨੯॥

## ਸਾਰੰਗ ਮਹਲਾ ੫ ॥ (ਪੰਨਾ ੧੨੩੦)

ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥ ੧ ॥ ਰਹਾਉ ॥
ਸ੍ਰਵਨ ਸੁਨਨ ਭਗਤਿ ਕਰਨ ਅਨਿਕ [15]ਪਾਤਿਕ [16]ਪੁਨਹ ਚਰਨ ॥
ਸਰਨ ਪਰਨ ਸਾਧੂ [17]ਆਨ ਬਾਨਿ ਬਿਸਾਰੇ ॥ ੧ ॥
ਹਰਿ ਚਰਨ ਪ੍ਰੀਤਿ ਨੀਤ ਨੀਤਿ [18]ਪਾਵਨਾ ਮਹਿ ਮਹਾ ਪੁਨੀਤ ॥
ਸੇਵਕ ਭੈ ਦੂਰਿ ਕਰਨ [19]ਕਲਿਮਲ ਦੋਖ [20]ਜਾਰੇ ॥
ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ ॥
ਰਾਮ ਰਾਮ [21]ਸਾਰ ਭੂਤ ਨਾਨਕ ਤਤੁ ਬੀਚਾਰੇ ॥ ੨ ॥ ੪ ॥ ੧੩੩ ॥

---

੧. ਹੋਰ। ੨. ਫੜਿਆ ਹੋਇਆ। ੩. ਬੇਖ਼ਬਰ ਹੀ। ੪. ਗਰਭ। ੫. ਫਿਰਦਾ ਹੈ। ੬. ਸੰਭਾਲ। ੭. ਰਤਿਆ ਹੋਇਆ। ੮. ਹਥ। ੯. ਧੋਕੇ। ੧੦. ਅਨ੍ਹੇਰਾ। ੧੧. ਠਗ ਬੂਟੀ। ੧੨. ਠਗਿਆ ਗਿਆ ਹੈ। ੧੩. ਹਾਥੀ। ੧੪. ਹੱਥ ਜੋੜ ਕੇ। ੧੫. ਪਾਪ। ੧੬. ਕਿਸੇ ਮਨੋਰਥ ਦੀ ਸਿੱਧੀ ਵਾਸਤੇ ਸ਼ੁਭ ਕੰਮ ਕਰਨੇ। ੧੭. ਹੋਰ ਸੁਭਾਵ। ੧੮. ਪਵਿਤ੍ਰਾਂ ਚੋਂ। ੧੯. ਕਲਜੁਗ ਦੇ ਵਿਕਾਰਾਂ ਦੀ ਮੈਲ। ੨੦. ਸਾੜੇ। ੨੧. ਤੱਤ, ਨਿਚੋੜ।

ਸਾਰੰਗ ਮਹਲਾ ੫ ਅਸਟਪਦੀ ਘਰੁ ੬ (ਪੰਨਾ ੧੨੩੫)

ੴ ਸਤਿਗੁਰਪ੍ਰਸਾਦਿ ॥

[1]ਅਗਮ ਅਗਾਧਿ ਸੁਨਹੁ ਜਨ ਕਥਾ ॥
ਪਾਰਬ੍ਰਹਮ ਕੀ ਅਚਰਜ [2]ਸਭਾ ॥ ੧ ॥ ਰਹਾਉ ॥
ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਣ ਗਾਇ ਅਪਾਰ ॥
ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ [3]ਅੰਜਨੁ ਅਗਿਆਨ ਬਿਨਾਸੁ ॥੧॥
[4]ਮਿਤਿ ਨਾਹੀ ਜਾਕਾ ਬਿਸਥਾਰੁ ॥ ਸੋਭਾ ਤਾਕੀ ਅਪਰ ਅਪਾਰ ॥
ਅਨਿਕ ਰੰਗ ਜਾਕੇ ਗਨੇ ਨ ਜਾਹਿ ॥
ਸੋਗ [5]ਹਰਖ ਦੁਹਹੂ ਮਹਿ ਨਾਹਿ ॥ ੨ ॥
ਅਨਿਕ ਬ੍ਰਹਮੇ ਜਾਕੇ ਬੇਦ ਧੁਨਿ ਕਰਹਿ ॥
ਅਨਿਕ [6]ਮਹੇਸ ਬੈਸਿ ਧਿਆਨੁ ਧਰਹਿ ॥
ਅਨਿਕ ਪੁਰਖ [7]ਅੰਸਾ ਅਵਤਾਰ ॥ ਅਨਿਕ ਇੰਦ੍ਰ [8]ਊਭੇ ਦਰਬਾਰ ॥ ੩ ॥
ਅਨਿਕ ਪਵਨ ਪਾਵਕ ਅਰੁ ਨੀਰ ॥ ਅਨਿਕ ਰਤਨ ਸਾਗਰ [9]ਦਧਿ [10]ਖੀਰ ॥
ਅਨਿਕ [11]ਸੂਰ [12]ਸਸੀਅਰ [13]ਨਖਿਆਤਿ ॥
ਅਨਿਕ ਦੇਵੀ ਦੇਵਾ ਬਹੁ ਭਾਂਤਿ ॥ ੪ ॥
ਅਨਿਕ [14]ਬਸੁਧਾ ਅਨਿਕ ਕਾਮਧੇਨ ॥
ਅਨਿਕ [15]ਪਾਰਜਾਤ ਅਨਿਕ [16]ਮੁਖਿ ਬੇਨ ॥
ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥ ੫ ॥
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥
ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥ ੬ ॥
ਅਨਿਕ ਧਰਮ ਅਨਿਕ [17]ਕੁਮੇਰ ॥

---

੧. ਜਿੱਥੇ ਪਹੁੰਚ ਨਹੀਂ । ੨. ਕਚਹਿਰੀ । ੩. ਸੁਰਮਾ । ੪. ਮਿਣਤੀ, ਨਾਪ । ੫. ਖ਼ੁਸ਼ੀ । ੬. ਸ਼ਿਵਜੀ । ੭. ਜਿਹੜੇ ਅਵਤਾਰ ਸਰਬ ਕਲਾ ਸੰਪੂਰਨ ਨ ਹੋਵਣ । ੮. ਖੜੇ ਹਨ । ੯. ਦਹੀਂ । ੧੦. ਦੁੱਧ । ੧੧. ਸੂਰਜ । ੧੨. ਚੰਦਰਮਾ । ੧੩. ਤਾਰਿਆਂ ਦਾ ਮੰਡਲ । ੧੪. ਧਰਤੀਆਂ । ੧੫. ਕਲਪ ਬ੍ਰਿਛ । ੧੬. ਮੂੰਹ ਵਿਚ ਬੰਸਰੀ ਵਾਲੇ । ੧੭. ਕੁਬੇਰ ਦੇਵਤੇ, ਧਨ ਦੇ ਦੇਵਤੇ ।

ਅਨਿਕ ਬਰਨ ਅਨਿਕ [1]ਕਨਿਕ [2]ਸੁਮੇਰ ॥
ਅਨਿਕ [3]ਸੇਖ [4]ਨਵਤਨ ਨਾਮੁ ਲੇਹਿ ॥
ਪਾਰਬ੍ਰਹਮ ਕਾ ਅੰਤੁ ਨ ਤੇਹਿ ॥ ੭ ॥
ਅਨਿਕ ਪੁਰੀਆ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ ॥
ਅਨਿਕ [5]ਬਨਾ ਅਨਿਕ ਫਲ [6]ਮੂਲ ॥
ਆਪਹਿ [7]ਸੂਖਮ ਆਪਹਿ [8]ਅਸਥੂਲ ॥ ੮ ॥
ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥ ਅਨਿਕ ਪਰਲਉ ਅਨਿਕ [9]ਉਪਾਤਿ ॥
ਅਨਿਕ ਜੀਅ ਜਾਕੇ ਗ੍ਰਿਹ ਮਾਹਿ ॥ ਰਮਤ ਰਾਮ ਪੂਰਨ ਸ੍ਰਬ ਠਾਂਇ ॥ ੯ ॥
ਅਨਿਕ ਮਾਇਆ ਜਾਕੀ ਲਖੀ ਨ ਜਾਇ ॥
ਅਨਿਕ ਕਲਾ ਖੇਲੈ ਹਰਿ ਰਾਇ ॥
ਅਨਿਕ ਧੁਨਿਤ [10]ਲਲਿਤ ਸੰਗੀਤ ॥
ਅਨਿਕ ਗੁਪਤ ਪ੍ਰਗਟੇ ਤਹ ਚੀਤ ॥ ੧੦ ॥
ਸਭ ਤੇ ਊਚ ਭਗਤ ਜਾਕੈ ਸੰਗਿ ॥ ਆਠ ਪਹਰ ਗੁਨ ਗਾਵਹਿ ਰੰਗਿ ॥
ਅਨਿਕ ਅਨਾਹਦ ਆਨੰਦ ਝੁਨਕਾਰ ॥
ਉਆ ਰਸ ਕਾ ਕਛੁ ਅੰਤੁ ਨ ਪਾਰ ॥ ੧੧ ॥
ਸਤਿਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ [11]ਨਿਰਬਾਨੁ ॥
ਅਪੁਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਉ ਬਿਆਪਿ ॥
ਕ੍ਰਿਪਾ ਨਿਧਾਨ ਨਾਨਕ ਦਇਆਲ ॥
ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥ ੧੨ ॥ ੧ ॥ ੨ ॥ ੨ ॥ ੩ ॥ ੭ ॥

## ਰਾਗੁ ਮਲਾਰ ॥

*ਮਲਾਰ ਮਹਲਾ ੫ ॥* (ਪੰਨਾ ੧੨੬੬)

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥
ਸਾਰਿ ਸਮੑਾਲਿ ਮਾਤਾ ਮੁਖਿ [12]ਨੀਰੈ ਤਬ ਓਹੁ ਤ੍ਰਿਪਤਿ [13]ਅਘਾਈ ॥੧॥
ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥

---

੧. ਸੋਨੇ ਦੇ । ੨. ਪਹਾੜ । ੩. ਸ਼ੇਸ਼ ਨਾਗ । ੪. ਨਵੇਂ ਤੋਂ ਨਵੇਂ । ੫. ਜੰਗਲ । ੬. ਜੜ੍ਹਾਂ । ੭. ਨਿਰਗੁਣ ਸਰੂਪ । ੮. ਸਰਗੁਣ ਸਰੂਪ । ੯. ਉਤਪਤੀਆਂ । ੧੦. ਮਨੋਹਰ । ੧੧. ਨਿਰਲੇਪ । ੧੨. ਭੋਜਨ ਦਿੰਦੀ ਹੈ ਅਰਥਾਤ ਦੁੱਧ ਚੁੰਘਾਉਂਦੀ ਹੈ । ੧੩. ਰੱਜ ਜਾਂਦਾ ਹੈ ।

ਭੂਲਹਿ ਬਾਰਿਕ ਅਨਿਕ ਲਖ ਬਰੀਆ
ਅਨ [੧]ਠਉਰ ਨਾਹੀ ਜਹ ਜਾਤਾ ॥ ੧ ॥ ਰਹਾਉ ॥
ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥
ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥ ੨ ॥
ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥
ਨਵਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥ ੩ ॥
ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ
ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥ ੪ ॥ ੨ ॥

### ਮਲਾਰ ਮਹਲਾ ੫ ॥ (ਪੰਨਾ ੧੨੬੭)

ਰਾਜ ਤੇ ਕੀਟ ਕੀਟ ਤੇ [੨]ਸੁਰਪਤਿ ਕਰਿ ਦੋਖ [੩]ਜਠਰ ਕਉ ਭਰਤੇ ॥
ਕ੍ਰਿਪਾਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥ ੧ ॥
ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥
ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥ ੧ ॥ ਰਹਾਉ ॥
ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
[੪]ਕਾਗਰ ਨਾਵ ਲੰਘਹਿ ਕਤ ਸਾਗਰੁ ਬ੍ਰਿਥਾ [੫]ਕਥਤ ਹਮ ਤਰਤੇ ॥ ੨ ॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ ॥ ੩ ॥ ੪ ॥

### ਮਲਾਰ ਮਹਲਾ ੫ ॥ (ਪੰਨਾ ੧੨੬੯)

ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥
[੬]ਖਗਤਨ [੭]ਮੀਨਤਨ [੮]ਮ੍ਰਿਗਤਨ [੯]ਬਰਾਹਤਨ
ਸਾਧੂ ਸੰਗਿ ਉਧਾਰੇ ॥ ੧ ॥ ਰਹਾਉ ॥
ਦੇਵ ਕੁਲ ਦੈਤ ਕੁਲ [੧੦]ਜਖ੍ [੧੧]ਕਿੰਨਰ ਨਰ ਸਾਗਰ ਉਤਰੇ ਪਾਰੇ ॥
ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੋ ਦੂਖ [੧੨]ਬਿਦਾਰੇ ॥ ੧ ॥

---

੧. ਠਾਹਰ, ਥਾਂ । ੨. ਇੰਦਰ । ੩. ਪੇਟ । ੪. ਕਾਗਜ਼ ਦੀ । ੫. ਕਹਿੰਦੇ ਹਨ । ੬. ਪੰਛੀਆਂ ਦੇ ਤਨ ਵਾਲੇ । ੭. ਮੱਛੀ ਦੇ ਤਨ ਵਾਲੇ । ੮. ਹਰਨ ਦੇ ਤਨ ਵਾਲੇ । ੯. ਸੂਰ ਸਮਾਨ ਸਰੀਰ ਵਾਲੇ । ੧੦. ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ । ੧੧. ਕੁਬੇਰ ਦੀ ਸਭਾ ਵਿਚ ਨਾਚ ਕਰਨ ਵਾਲੇ, ਜਿਨ੍ਹਾਂ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ ਹੈ । ੧੨. ਕੱਟੇ, ਦੂਰ ਕੀਤੇ ।

ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ ॥
ਦੀਨ ਦਇਆਲ ਜਪਹਿ ਕਰੁਣਾਮੈ ਨਾਨਕ ਸਦ ਬਲਿਹਾਰੇ ॥੨॥੯॥੧੩॥

## ਵਾਰ ਮਲਾਰ ਕੀ ਮਹਲਾ ੧

*ਸਲੋਕ ਮ: ੫ ॥* (ਪੰਨਾ ੧੨੮੪)

ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥
ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥ ੧ ॥

## ਰਾਗੁ ਕਾਨੜਾ ॥

*ਕਾਨੜਾ ਮਹਲਾ ੫ ॥* (ਪੰਨਾ ੧੨੯੯)

ਬਿਸਰਿ ਗਈ ਸਭ [1]ਤਾਤਿ ਪਰਾਈ ॥
ਜਬ ਤੇ ਸਾਧ ਸੰਗਤਿ ਮੋਹਿ ਪਾਈ ॥ ੧ ॥ ਰਹਾਉ ॥
ਨਾ ਕੋ ਬੈਰੀ ਨਹੀ ਬਿਗਾਨਾ [2]ਸਗਲ ਸੰਗਿ ਹਮ ਕਉ ਬਨਿ ਆਇ ॥ ੧ ॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ ॥ ੨ ॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥੩॥੮॥

## ਰਾਗੁ ਪ੍ਰਭਾਤੀ ॥

*ਪ੍ਰਭਾਤੀ ਮਹਲਾ ੫ ॥* (ਪੰਨਾ ੧੩੪੭)

ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥ ਪੂਜਾ ਕਰਹਿ ਬਹੁਤੁ ਬਿਸਥਾਰਾ ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥
ਅੰਤਰ ਕੀ ਮਲੁ ਕਬਹੀ ਨ ਜਾਏ ॥ ੧ ॥
ਇਤੁ ਸੰਜਮਿ ਪ੍ਰਭੁ ਕਿਨਹੀ ਨ ਪਾਇਆ ॥
[3]ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥ ੧ ॥ ਰਹਾਉ ॥
ਪਾਪ ਕਰਹਿ ਪੰਚਾ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥
ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ [4]ਖਰੇ [5]ਕਾਲੰਕ ॥੨॥
ਘੂਘਰ ਬਾਧਿ ਬਜਾਵਹਿ ਤਾਲਾ ॥ ਅੰਤਰਿ ਕਪਟੁ ਫਿਰਹਿ ਬੇਤਾਲਾ ॥

---

੧. ਤਪਸ਼, ਈਰਖਾ ਆਦਿਕ । ੨. ਸਾਰਿਆਂ ਨਾਲ । ੩. ਭਗਵਾਨ ਦੇ ਭੇਖ ਦੀ ਮੁਦ੍ਰਾ ਹੈ ਪਰ ਮਨ ਮਾਇਆ ਕਰਕੇ ਮੋਹਿਆ ਹੈ । ੪. ਲੈ ਜਾਏਗਾ । ੫. ਕਾਲ ।

[1]ਭਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥
[2]ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥ [3]ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥
ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥ ੪ ॥
ਕਾਨ ਫਰਾਇ [4]ਹਿਰਾਏ [5]ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
[6]ਬਨਿਤਾ ਛੋਡਿ [7]ਬਦ ਨਦਰਿ ਪਰਨਾਰੀ ॥
[8]ਵੇਸਿ ਨ ਪਾਈਐ ਮਹਾ ਦੁਖਿਆਰੀ ॥ ੫ ॥
ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥ ੬ ॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮਗਤੇ ॥ ਪੂਛਹੁ ਸਗਲ ਬੇਦ ਸਿੰਮ੍ਰਿਤੇ ॥
ਮਨਮੁਖ ਕਰਮ ਕਰੈ ਅਜਾਈ ॥ ਜਿਉ ਬਾਲੂ ਘਰ ਠਉਰ ਨ ਠਾਈ ॥ ੭ ॥
ਜਿਸਨੋ ਭਏ ਗੋੁਬਿੰਦ ਦਇਆਲਾ ॥
ਗੁਰ ਕਾ ਬਚਨੁ ਤਿਨਿ ਬਾਧਿਓ [9]ਪਾਲਾ ॥
ਕੋਟਿ ਮਧੇ ਕੋਈ ਸੰਤੁ ਦਿਖਾਇਆ ॥
ਨਾਨਕੁ ਤਿਨ ਕੈ ਸੰਗਿ ਤਰਾਇਆ ॥ ੮ ॥
ਜੇ ਹੋਵੈ ਭਾਗੁ ਤਾ ਦਰਸਨੁ ਪਾਈਐ ॥
ਆਪਿ ਤਰੈ ਸਭੁ ਕੁਟੰਬੁ ਤਰਾਈਐ ॥ ਰਹਾਉ ਦੂਜਾ ॥ ੨ ॥

## ਸਲੋਕ ਸਹਸਕ੍ਰਿਤੀ ਮਹਲਾ ੫ ॥ (ਪੰਨਾ ੧੩੫੭)

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ [10]ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ [11]ਸ੍ਰਵਣੰ

੧. ਸੱਪ ਦੀ ਖੁਡ । ੨. ਧੂਣੀਆਂ । ੩. ਬਿਪਤਾ । ੪. ਢੋਂਦਾ ਹੈ, ਚੇਲਿਆਂ ਰਾਹੀਂ ਮੰਗਦਾ ਹੈ । ੫. ਰੋਟੀ ਦਾ ਟੁਕ । ੬. ਇਸਤਰੀ । ੭. ਬੁਰੀ ਨਜ਼ਰ । ੮. ਵਸਨਾਂ ਅਰਥਾਤ ਭੇੜੀਆਂ ਵਾਦੀਆਂ ਨਾਲ ਵਾਹਿਗੁਰੂ ਨੂੰ ਨਹੀਂ ਪਾ ਸਕਦੇ । ੯. ਪੱਲੇ ਵਿਚ । ੧੦. ਛੱਡ ਦਿੱਤੇ । ੧੧. ਕੰਨ ।

ਆਪੁ ਤ੍ਯਾਗਿ ਸਗਲ [1]ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥
ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
ਚਿਤ ਹਰਣੰ ਤ੍ਰੈਲੋਕ [2]ਗੰਮ੍ਯੰ ਜਪ ਤਪ ਸੀਲ [3]ਬਿਦਾਰਣਹ ॥
ਅਲਪ ਸੁਖ [4]ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ [5]ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥ ੪੬ ॥
ਹੇ [6]ਕਲਿ ਮੂਲ ਕ੍ਰੋਧੰ [7]ਕਦੰਚ ਕਰੁਣਾ ਨ ਉਪਰਜਤੇ ॥
[8]ਬਿਖਯੰਤ ਜੀਵੰ ਵਸ੍ਯੰ ਕਰੋਤਿ [9]ਨਿਰਤ੍ਯੰ ਕਰੋਤਿ ਜਥਾ [10]ਮਰਕਟਹ ॥
ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ [11]ਅਧਮੰ ਨਰਹ ॥
ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥ ੪੭ ॥
ਹੇ ਲੋਭਾ [12]ਲੰਪਟ ਸੰਗ [13]ਸਿਰਮੋਰਹ ਅਨਿਕ ਲਹਰੀ [14]ਕਲੋਲਤੇ ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
[15]ਨਚ ਮਿਤ੍ਰੰ ਨਚ ਇਸਟੰ ਨਚ [16]ਬਾਧਵ
ਨਚ ਮਾਤ ਪਿਤਾ ਤਵ [17]ਲਜਯਾ ॥
[18]ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ [19]ਅਸਾਜ੍ਯੰ ਸਾਜਿ [20]ਸਮਜਯਾ ॥
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ [21]ਬਿਗ੍ਯਾਪ੍ਤਿ
ਨਾਨਕ ਹਰਿ ਨਰ ਹਰਹ ॥ ੪੮ ॥
ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥
ਮਿਤ੍ਰੰ [22]ਤਜੰਤਿ [23]ਸਤ੍ਰੰ [24]ਦ੍ਰਿੜੰਤਿ ਅਨਿਕ ਮਾਯਾ [25]ਬਿਸ੍ਤੀਰਨਹ ॥
ਆਵੰਤ ਜਾਵੰਤ ਥਕੰਤ ਜੀਆ
ਦੁਖ ਸੁਖ ਬਹੁ ਭੋਗਣਹ ॥

---

੧. ਧੂੜ। ੨. ਪਹੁੰਚਦਾ ਹੈ। ੩. ਨਾਸ ਕਰਨ ਵਾਲਾ। ੪. ਧਨ ਹੀਨ ਕਰਦਾ ਹੈਂ। ੫. ਦੂਰ ਹੁੰਦਾ ਹੈ। ੬. ਲੜਾਈ ਦਾ ਮੁੱਢ। ੭. ਕਦੇ ਭੀ ਤਰਸ ਨਹੀਂ ਆਉਂਦਾ। ੮. ਮਹਾਂ ਵਿਸ਼ਈ। ੯. ਨਚਾਉਂਦਾ ਹੈਂ। ੧੦. ਬਾਂਦਰ ਵਾਂਙੂ। ੧੧. ਨੀਚ। ੧੨. ਡੁੱਬਾ ਹੋਇਆ, ਖਚਿਤ। ੧੩. ਪ੍ਰਧਾਨ। ੧੪. ਖੇਲਾਂ ਕਰਦਾ ਹੈਂ। ੧੫. ਨਾ ਹੀ। ੧੬. ਸੰਬੰਧੀ। ੧੭. ਸ਼ਰਮ, ਹਯਾ। ੧੮. ਨਾ ਕਰਨ ਵਾਲੀ। ੧੯. ਨਾ ਸੁਨਾਉਣ ਵਾਲੀ। ੨੦. ਸਭਾ ਵਿਚ, ਸਭਾ ਦੇ ਸਾਮ੍ਹਣੇ। ੨੧. ਬੇਨਤੀ ਕਰਦਾ ਹੈ। ੨੨. ਤਿਆਗਦੇ ਹਨ। ੨੩. ਦੁਸ਼ਮਣ ਨੂੰ। ੨੪. ਪੱਕਾ ਕਰਦੇ ਹਨ। ੨੫. ਫੈਲਾਈ ਹੋਈ।

ਭ੍ਰਮ [1]ਭਯਾਨ [2]ਉਦਿਆਨ [3]ਰਮਣੰ ਮਹਾ [4]ਬਿਕਟ [5]ਅਸਾਧ ਰੋਗਣਹ ॥
[6]ਬੈਦੵੰ ਪਾਰਬ੍ਰਹਮ ਪਰਮੇਸ੍ਵਰ ਆਰਾਧਿ ਨਾਨਕ ਹਰਿ ਹਰਿ ਹਰੇ ॥ ੪੯ ॥

ਫੁਨਹੇ ਮਹਲਾ ੫ ॥ (ਪੰਨਾ ੧੩੬੨)

ਨੈਣ ਨ ਦੇਖਹਿ ਸਾਧ ਸਿ ਨੈਣ [7]ਬਿਹਾਲਿਆ ॥
ਕਰਨ ਨ ਸੁਨਹੀ ਨਾਦੁ ਕਰਨ [8]ਮੁੰਦਿ ਘਾਲਿਆ ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥ ੧੪ ॥

ਚਉਬੋਲੇ ਮਹਲਾ ੫ (ਪੰਨਾ ੧੩੬੪)

੧ ੴ ਸਤਿਗੁਰਪ੍ਰਸਾਦਿ ॥

ਸੰਮਨ ਜਉ ਇਸ ਪ੍ਰੇਮ ਕੀ [9]ਦਮ ਕਿੵਹੁ [10]ਹੋਤੀ [11]ਸਾਟ ॥
ਰਾਵਨ [12]ਹੁਤੇ ਸੁ ਰੰਕ [13]ਨਹਿ ਜਿਨਿ ਸਿਰ ਦੀਨੇ ਕਾਟਿ ॥ ੧ ॥
ਪ੍ਰੀਤਿ ਪ੍ਰੇਮ ਤਨੁ [14]ਖਚਿ ਰਹਿਆ ਬੀਚੁ ਨ [15]ਰਾਈ ਹੋਤ ॥
ਚਰਨ ਕਮਲ ਮਨੁ [16]ਬੇਧਿਓ ਬੂਝਨੁ ਸੁਰਤਿ [17]ਸੰਜੋਗ ॥ ੨ ॥
[18]ਸਾਗਰ [19]ਮੇਰ [20]ਉਦਿਆਨ [21]ਬਨ [22]ਨਵ ਖੰਡ [23]ਬਸੁਧਾ [24]ਭਰਮ ॥
ਮੂਸਨ ਪ੍ਰੇਮ [25]ਪਿਰੰਮ ਕੈ ਗਨਉ ਏਕ ਕਰਿ ਕਰਮ ॥ ੩ ॥
ਮੂਸਨ [26]ਮਸਕਰ ਪ੍ਰੇਮ ਕੀ ਰਹੀ ਜੁ [27]ਅੰਬਰੁ ਛਾਇ ॥
[28]ਬੀਧੇ [29]ਬਾਂਧੇ ਕਮਲ ਮਹਿ ਭਵਰ ਰਹੇ [30]ਲਪਟਾਇ ॥ ੪ ॥
ਜਪ ਤਪ ਸੰਜਮ [31]ਹਰਖ ਸੁਖ ਮਾਨ [32]ਮਹਤ ਅਰੁ [33]ਗਰਬ ॥
ਮੂਸਨ [34]ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥ ੫ ॥

---

੧. ਭਿਆਨਕ । ੨. ਉਜਾੜ । ੩. ਫਿਰਦੇ ਹਨ । ੪. ਔਖਾ । ੫. ਜਿਸਦਾ ਇਲਾਜ ਨਾ ਹੋ ਸਕੇ । ੬. ਵੈਦ, ਹਕੀਮ, ਤਬੀਬ । ੭. ਬੁਰੇ ਹਾਲ ਵਿਚ । ੮. ਬੰਦ ਕਰ ਦਈਏ । ੯. ਦੰਮਾਂ ਨਾਲ, ਧਨ ਨਾਲ । ੧੦. ਹੁੰਦਾ ਹੋਵੇ । ੧੧. ਵੱਟਾ ਸੱਟਾ । ੧੨. ਹੁੰਦੇ । ੧੩. ਕੰਗਾਲ ਨਹੀਂ ਸਨ । ੧੪. ਲੀਨ ਹੋ ਰਿਹਾ । ੧੫. ਵਿਚ ਰਾਈ ਜਿੰਨਾ ਵੀ ਫਰਕ ਨਹੀਂ ਹੈ ਭਾਵ ਪ੍ਰੇਮ ਸੰਪੂਰਨ ਹੈ । ੧੬. ਵਿੰਨ੍ਹਿਆਂ ਗਿਆ ਹੈ । ੧੭. ਮਿਲਾਪ । ੧੮. ਸਮੁੰਦਰ । ੧੯. ਪਹਾੜ । ੨੦. ਉਜਾੜ । ੨੧. ਜੰਗਲ । ੨੨. ਨੌਂ । ੨੩. ਧਰਤੀ । ੨੪. ਭੌਣਾ, ਫਿਰਨਾ । ੨੫. ਪਿਆਰੇ । ੨੬. ਚਾਂਦਨੀ । ੨੭. ਅਕਾਸ਼ । ੨੮. ਵਿੰਨੇ ਹੋਏ । ੨੯. ਬੰਨ੍ਹੇ ਹੋਏ । ੩੦. ਚੰਬੜੇ । ੩੧. ਖ਼ੁਸ਼ੀ । ੩੨. ਵਡਿਆਈ । ੩੩. ਹੰਕਾਰ । ੩੪. ਛਿਨ ਭਰ ਦੇ ।

ਮੂਸਨ [1]ਮਰਮੁ ਨ ਜਾਨਈ ਮਰਤ [2]ਹਿਰਤ ਸੰਸਾਰ ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ [3]ਮਿਥ ਬਿਉਹਾਰ ॥ ੬ ॥
[4]ਘਬੁ [5]ਦਬੁ ਜਬ ਜਾਰੀਐ ਬਿਛੁਰਤ ਪ੍ਰੇਮ [6]ਬਿਹਾਲ ॥
ਮੂਸਨ ਤਬ ਹੀ [7]ਮੂਸੀਐ ਬਿਸਰਤ ਪੁਰਖ ਦਇਆਲ ॥ ੭ ॥
ਜਾਕੋ ਪ੍ਰੇਮ [8]ਸੁਆਉ ਹੈ ਚਰਨ [9]ਚਿਤਵ ਮਨ ਮਾਹਿ ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥ ੮ ॥
ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥
[10]ਨੀਚ [11]ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥ ੯ ॥
ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ [12]ਚਿਤ ਜਾਰ ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥ ੧੦ ॥
ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ [13]ਅਧਮ ਪਤੰਗ ॥ ੧੧ ॥

ਸਲੋਕ ਮਹਲਾ ੫ (ਪੰਨਾ ੧੪੨੪)

ੴ ਸਤਿਗੁਰਪ੍ਰਸਾਦਿ ॥

ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ [14]ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ [15]ਬਿਰਹੀ ਜਿਨ੍ਹਾ ਕਾਰਿ ਨ ਆਈ ॥ ੧ ॥
[16]ਧਣੀ [17]ਵਿਹੂਣਾ ਪਾਟ [18]ਪਟੰਬਰ [19]ਭਾਹੀ ਸੇਤੀ [20]ਜਾਲੇ ॥
ਧੂੜੀ ਵਿਚਿ [21]ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥ ੨ ॥
ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ ॥ ੧੮ ॥
ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥

---

੧. ਭੇਦ । ੨. ਵੇਖਦਾ ਹੈ । ੩. ਮਿਥਿਆ, ਝੂਠੇ । ੪. ਘਰ । ੫. ਦਰਬ । ੬. ਦੁਖੀ ਹੁੰਦਾ ਹੈ । ੭. ਠਗੀਦਾ ਹੈ । ੮. ਰਸ ਹੈ । ੯. ਚਿਤਵਦੇ । ੧੦. ਨੀਵੀਂ ਥਾਂ ਦੇ । ੧੧. ਚਿੱਕੜ । ੧੨. ਚਿਤ ਵਿਚ ਵਸਣ ਵਾਲਾ । ੧੩. ਨੀਚ । ੧੪. ਪਛਾਤਾ । ੨੫. ਵਿਜੋਗ ਵਿਚ ਤੜਫਦੇ । ੧੬. ਖਸਮ, ਮਾਲਕ । ੧੭. ਬਗੈਰ । ੧੮. ਰੇਸ਼ਮੀ ਕਪੜੇ । ੧੯. ਅੱਗ । ੨੦. ਸਾੜੇ । ੨੧. ਲੋਟਦੀ ਪੋਟਦੀ ।

ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥ ੧੯ ॥
ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ ॥
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥ ੨੦ ॥
ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥ ੨੧ ॥
ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥



# ਗੁਰੂ ਤੇਗ਼ ਬਹਾਦਰ ਸਾਹਿਬ ਜੀ

## ਜਨਮ—

ਵਿਸਾਖ ਵਦੀ ੫ ਸੰ: ੧੬੭੮ ਬਿ: ਮੁਤਾਬਕ ੧੬੨੧ ਈ: ਨੂੰ ਆਪਦਾ ਜਨਮ ਹੋਇਆ।

## ਮਾਤਾ ਪਿਤਾ—

ਆਪ ਦੀ ਮਾਤਾ ਦਾ ਨਾਮ ਸ੍ਰੀ ਨਾਨਕੀ ਜੀ ਅਤੇ ਪਿਤਾ ਦਾ ਨਾਮ ਗੁਰੂ ਹਰਿ ਗੋਬਿੰਦ ਸਾਹਿਬ ਸੀ।

## ਵਿਵਾਹ—

ਆਪਦਾ ਵਿਵਾਹ ੧੫ ਅਸੂ ਵਦੀ ਸੰ: ੧੬੯੬ ਬਿ: ਨੂੰ ਕਰਤਾਰ ਪੁਰ ਦੇ ਖਤ੍ਰੀ ਭਾਈ ਲਾਲ ਚੰਦ ਜੀ ਦੀ ਸਪੁਤ੍ਰੀ ਸ੍ਰੀ ਗੁਜਰੀ ਜੀ ਨਾਲ ਹੋਇਆ।

## ਸੰਤਾਨ—

ਆਪਦੇ ਗ੍ਰਿਹਿ ਵਿਖੇ ਇਕੋ ਪੁਤ੍ਰ, ਗੁਰੂ ਗੋਬਿੰਦ ਸਿੰਘ ਜੀ, ਪੋਹ ਸੁਦੀ ੭ ਸੰਮਤ ੧੭੨੩ ਬਿ: ਨੂੰ ਪਟਣੇ ਵਿਚ ਪ੍ਰਗਟੇ।

## ਗੁਰ ਗੱਦੀ—

ਵਿਸਾਖ ਵਦੀ ੧੩ ਸੰ: ੧੭੨੧ ਬਿ: ਨੂੰ ਆਪ ਗੱਦੀ ਤੇ ਬੈਠੇ।

## ਜੋਤੀ ਜੋਤ ਸਮਾਉਣਾ—

ਮੱਘਰ ਸੁਦੀ ੫ ਸੰ: ੧੭੩੨ ਬਿ: ਦਿੱਲੀ ਵਿੱਚ ਸ਼ਹੀਦ ਹੋਕੇ ਜੋਤੀ ਜੋਤ ਸਮਾਏ।

ਗੁਰੂ ਤੇਗ਼ ਬਹਾਦਰ ਸਾਹਿਬ, ਗੁਰੂ ਹਰਿਗੋਬਿੰਦ ਜੀ ਦੇ ਸਭ ਤੋਂ ਛੋਟੇ ਸਪੁਤ੍ਰ ਸਨ। ਆਪ ਬਚਪਨ ਤੋਂ ਹੀ ਵੈਰਾਗੀ ਤੇ ਤਿਆਗੀ ਸਨ। ਦੁਨੀਆਂਦਾਰੀ ਦਾ ਉਨ੍ਹਾਂ ਨੂੰ ਕੋਈ ਖਿਆਲ ਨਹੀਂ ਸੀ।

ਆਪ ਨੇ ਇਕ ਨਵਾਂ ਸ਼ਹਿਰ ਅਨੰਦ ਪੁਰ ਨਾਮੀ ਵਸਾਇਆ ਜੋ ਜ਼ਿਲਾ ਹੁਸ਼ਿਆਰਪੁਰ ਵਿਚ ਹੈ। ਇੱਥੇ ਆਪ ਨੇ ਨਾਮ ਦੇ ਪਰਚਾਰ ਦਾ ਕੰਮ ਸ਼ੁਰੂ ਕੀਤਾ। ਪਿਛੋਂ ਆਪ ਨੇ ਇਸ ਥਾਂ ਨੂੰ ਛੱਡ ਕੇ ਦੇਸ ਦਿਸਾਂਤ੍ਰ

ਵਿਚ ਫਿਰ ਕੇ ਪਰਚਾਰ ਕੀਤਾ। ਮਾਲਵੇ ਵਿਚੋਂ ਹੋ ਕੇ ਆਪ ਆਗਰੇ, ਅਲਾਹਾਬਾਦ, ਬਨਾਰਸ ਤੇ ਗਯਾ ਗਏ ਤੇ ਫਿਰ ਪਟਨੇ ਜਾ ਕੇ ਨਿਵਾਸ ਕੀਤਾ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ। ਆਪ ਨੇ ਜਗਤ ਵਿਚ ਗੁਰੂ ਦੇ ਤੌਰ ਤੇ ਪਰਗਟ ਹੋਣ ਤੋਂ ਪਹਿਲੋਂ ਬਾਬਾ ਬਕਾਲਾ ਵਿਖੇ ੨੭ ਸਾਲ ਦੇ ਕਰੀਬ ਇਕ ਭੋਰੇ ਵਿਚ ਤਪਸਿਆ ਸਾਧੀ। ਆਪ ਦੀ ਬਾਣੀ ਅਤੀ ਵੈਰਾਗ-ਮਈ ਅਤੇ ਤਿਆਗ ਦੀ ਭਰੀ ਹੋਈ ਹੈ।



## ਰਾਗੁ ਗਉੜੀ ॥

ੴ ਸਤਿਗੁਰਪ੍ਰਸਾਦਿ ॥

*ਰਾਗੁ ਗਉੜੀ ਮਹਲਾ ੯ ॥* (ਪੰਨਾ ੨੧੯)

ਸਾਧੋ ਮਨ ਕਾ ਮਾਨੁ ਤਿਆਗਉ ॥
ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥
ਸੁਖੁ ਦੁਖੁ ਦੋਨੋ ਸਮਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ ॥ ੨ ॥ ੧ ॥

## ਰਾਗੁ ਆਸਾ ॥

ੴ ਸਤਿਗੁਰਪ੍ਰਸਾਦਿ ॥

*ਰਾਗੁ ਆਸਾ ਮਹਲਾ ੯ ॥* (ਪੰਨਾ ੪੧੧)

[1]ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥
ਸੁਖ ਕੈ ਹੇਤ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥

---

੧. ਪੀੜ, ਦਰਦ।

ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥ ੧ ॥
ਮਾਨਸ ਜਨਮੁ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥

## ਰਾਗੁ ਸੋਰਠਿ ॥

ਸੋਰਠਿ ਮਹਲਾ ੯ (ਪੰਨਾ ੬੩੧)

ੴ ਸਤਿਗੁਰਪ੍ਰਸਾਦਿ ॥

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
[1]ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ [2]ਰਸਨਾ ਗੀਤਿ ॥ ੧ ॥ ਰਹਾਉ ॥
ਕਰਿ ਸਾਧ ਸੰਗਤਿ ਸਿਮਰੁ ਮਾਧੋ ਹੋਹਿ ਪਤਿਤ [3]ਪੁਨੀਤ ॥
ਕਾਲੁ [4]ਬਿਆਲੁ ਜਿਉ ਪਰਿਓ [5]ਡੋਲੈ ਮੁਖੁ ਪਸਾਰੇ ਮੀਤ ॥ ੧ ॥
ਆਜੁ ਕਾਲਿ ਫੁਨਿ ਤੋਹਿ [6]ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ [7]ਅਉਸਰੁ ਬੀਤ ॥ ੨ ॥ ੧ ॥

ਸੋਰਠਿ ਮਹਲਾ ੯ ॥ (ਪੰਨਾ ੬੩੧)

ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨ ਤੀਰਥ ਸੇਵੇ [8]ਚੋਟੀ ਕਾਲਿ ਗਹੀ ॥ ੧ ॥ ਰਹਾਉ ॥
[9]ਦਾਰਾ ਮੀਤ ਪੂਤ ਰਥ [10]ਸੰਪਤਿ ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥ ੧ ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ [11]ਬਰੀਆ ਸਿਮਰਤ ਕਹਾ ਨਹੀ ॥ ੨ ॥ ੨ ॥

ਸੋਰਠਿ ਮਹਲਾ ੯ ॥ (ਪੰਨਾ ੬੩੨)

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ਰਹਾਉ॥
ਮੁਕਤਿ ਪੰਥੁ ਜਾਨਿਓ ਤੈ [12]ਨਾਹਨਿ ਧਨ ਜੋਰਨ ਕਉ [13]ਧਾਇਆ ॥
ਅੰਤਿ ਸੰਗਿ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥ ੧ ॥

---

੧. ਕੰਨਾਂ ਨਾਲ। ੨. ਜ਼ਬਾਨ ਨਾਲ। ੩. ਪਵਿੱਤ੍ਰ। ੪. ਖ਼ੂਨੀ ਸੱਪ। ੫. ਫਿਰਦਾ ਹੈ। ੬. ਪਕੜ ਲਏਗਾ। ੭. ਮੌਕਾ। ੮. ਬੋਦੀ। ੯. ਇਸਤ੍ਰੀ। ੧੦. ਦੌਲਤ। ੧੧. ਵਾਰੀ। ੧੨. ਨਹੀਂ। ੧੩. ਭੱਜ ਫਿਰਿਆ।

ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ [1]ਉਦਿਆਨਾ ॥ ੨ ॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥ ੩ ॥ ੩ ॥

### ਸੋਰਠਿ ਮਹਲਾ ੯ ॥ (ਪੰਨਾ ੬੩੨)

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ [2]ਗਨਕਾ ਸੀ ਉਧਰੀ ਤਾਕੋ ਜਸੁ ਉਰ ਧਾਰੋ ॥੧॥ਰਹਾਉ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥ ੧ ॥
ਜਬ ਹੀ ਸਰਨਿ ਗਹੀ ਕਿਰਪਾਨਿਧਿ [3]ਗਜ [4]ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥ ੩ ॥ ੪ ॥

### ਸੋਰਠਿ ਮਹਲਾ ੯ ॥ (ਪੰਨਾ ੬੩੨)

ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾਕੈ ਸਿਮਰੈ ਭਵ ਸਾਗਰ ਕਉ ਤਰਈ ॥ ੧ ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ ॥ ੨ ॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾਕੌ ਕਹਤ ਗੁਸਾਈ ॥
ਸੋ ਤੁਮਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥ ੩ ॥ ੫ ॥

### ਸੋਰਠਿ ਮਹਲਾ ੯ ॥ (ਪੰਨਾ ੬੩੨)

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ ॥ ੧ ॥ ਰਹਾਉ ॥

---

੧. ਜੰਗਲ । ੨. ਵੇਸਵਾ । ੩. ਹਾਥੀ । ੪. ਤੰਦੂਏ ਤੋਂ ।

ਬੇਦ ਪੁਰਾਨ ਸਿਮ੍ਰਿਤਿ ਕੇ ਮਤਿ ਸੁਨਿ ਨਿਮਖ ਨ [1]ਹੀਏ ਬਸਾਵੈ ॥
ਪਰ ਧਨ ਪਰ [2]ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥ ੧ ॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ [3]ਮਰਮੁ ਨ ਜਾਨਾ ॥ ੨ ॥
ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ [4]ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥ ੩ ॥ ੭ ॥

ਸੋਰਠਿ ਮਹਲਾ ੯ ॥ (ਪੰਨਾ ੬੩੩)

ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ ੧ ॥ ਰਹਾਉ ॥
[5]ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥ ੧ ॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥

ਸੋਰਠਿ ਮਹਲਾ ੯ ॥ (ਪੰਨਾ ੬੩੩)

ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥ ੧ ॥
ਕਹਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾਕੋ ਬਿਸਰਾਇਓ ॥ ੨ ॥
[6]ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥ ੩ ॥ ੯ ॥

ਸੋਰਠਿ ਮਹਲਾ ੯ ॥ (ਪੰਨਾ ੬੩੩)

ਮਨ ਰੇ [7]ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡ ਮੁਡਾਇਓ ਭਗਵਉ ਕੀਨੋ ਭੇਸੁ ॥ ੧ ॥ ਰਹਾਉ ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥

---

੧. ਹਿਰਦੇ ਵਿਚ । ੨. ਇਸਤ੍ਰੀ । ੩. ਭੇਦ । ੪. ਨਾਸ ਹੋ ਗਈ ।
੫. ਰੇਤ ਦੀ ਕੰਧ । ੬. ਕੁੱਤਾ । ੭. ਗ੍ਰਹਣ ਕੀਤਾ ।

ਕਰਿ ਪਰਪੰਚ [1]ਉਦਰ ਨਿਜ [2]ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥
ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥ ੨ ॥
ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥ ੩ ॥ ੧੦ ॥

*ਸੋਰਠਿ ਮਹਲਾ ੯ ॥* (ਪੰਨਾ ੬੩੩)

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
[3]ਸੁਖ ਸਨੇਹੁ ਅਰੁ ਭੈ ਨਹੀ ਜਾਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

*ਸੋਰਠਿ ਮਹਲਾ ੯ ॥* (ਪੰਨਾ ੬੩੪)

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥ ੧ ॥
ਘਰ ਕੀ ਨਾਰਿ ਬਹੁਤੁ ਹਿਤੁ ਜਾਸਿਉ ਸਦਾ ਰਹਤ ਸੰਗ ਲਾਗੀ ॥
ਜਬਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥
ਇਹ ਬਿਧਿ ਕੋ [4]ਬਿਉਹਾਰੁ ਬਨਿਓ ਹੈ ਜਾਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ
ਕੋਊ ਕਾਮਿ ਨ ਆਇਓ ॥ ੩ ॥ ੧੨ ॥ ੧੩੯ ॥

---

੧. ਪੇਟ । ੨. ਭਰਿਆ, ਪਾਲਿਆ । ੩. ਆਰਾਮ ਤਲਬੀ ।
੪. ਵਿਹਾਰ ।

## ਰਾਗੁ ਧਨਾਸਰੀ ॥

੧ ੴ ਸਤਿਗੁਰਪ੍ਰਸਾਦਿ ॥

*ਧਨਾਸਰੀ ਮਹਲਾ ੯ ॥* (ਪੰਨਾ ੬੮੪)

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥
[1]ਪੁਹਪ ਮਧਿ ਜਿਉ ਬਾਸੁ ਬਸਤੁ ਹੈ [2]ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ ੧ ॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥ ੨ ॥ ੧ ॥

*ਧਨਾਸਰੀ ਮਹਲਾ ੯ ॥* (ਪੰਨਾ ੬੮੫)

ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ [3]ਭਉਨਿਧਿ ਪਾਰ ਪਰਉ ॥ ੧ ॥ ਰਹਾਉ ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ [4]ਅਧਿਕ ਡਰਉ ॥
ਮਨ [5]ਬਚ [6]ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥ ੧ ॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ [7]ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ ॥ ੨ ॥ ੪ ॥

## ਰਾਗੁ ਜੈਤਸਰੀ ॥

*ਜੈਤਸਰੀ ਮਹਲਾ ੯ ॥* (ਪੰਨਾ ੭੦੨)

੧ ੴ ਸਤਿਗੁਰਪ੍ਰਸਾਦਿ ॥

ਭੂਲਿਓ ਮਨੁ ਮਾਇਆ [8]ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥
ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥ ੧ ॥

---

੧. ਪੁਸ਼ਪ, ਫੁੱਲ । ੨. ਸ਼ੀਸ਼ਾ । ੩. ਸੰਸਾਰ ਰੂਪੀ ਸਮੁੰਦਰ । ੪. ਬਹੁਤ । ੫. ਬਚਨ । ੬. ਕਰਮ । ੭. ਪੇਟ । ੮. ਫਸਿਆ ਹੋਇਆ ।

ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥ ੨ ॥ ੧ ॥

*ਜੈਤਸਰੀ ਮਹਲਾ ੯ ॥* (ਪੰਨਾ ੭੦੩)

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
ਜਮ ਕੋ [1]ਤ੍ਰਾਸ ਭਇਓ ਉਰ ਅੰਤਰਿ
ਸਰਨ ਗਹੀ ਕਿਰਪਾਨਿਧਿ ਤੇਰੀ ॥ ੧ ॥ ਰਹਾਉ ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਨਿ ਤਿਹ ਚਿੰਤਾ ਤਨੁ ਜਾਰਾ ॥ ੧ ॥
ਕੀਏ ਉਪਾਵ ਮੁਕਤਿ ਕੇ ਕਾਰਨਿ ਦਹਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾਕੋ ਮਰਮੁ ਨ ਪਾਇਆ ॥ ੨ ॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ
ਅਭੈ ਦਾਨੁ ਪ੍ਰਭ ਦੀਜੈ ॥ ੩ ॥ ੨ ॥

## ਰਾਗੁ ਟੋਡੀ ॥

*ਟੋਡੀ ਮਹਲਾ ੯ ॥* (ਪੰਨਾ ੭੧੮)

ੴ ਸਤਿਗੁਰਪ੍ਰਸਾਦਿ ॥

ਕਹਉ ਕਹਾ ਅਪਨੀ [2]ਅਧਮਾਈ ॥
[3]ਉਰਝਿਓ [4]ਕਨਕ [5]ਕਾਮਨੀ ਕੇ ਰਸ
ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥
ਜਗ ਝੂਠੇ ਕਉ ਸਾਚੁ ਜਾਨਕੈ ਤਾਸਿਓ [6]ਰੁਚ ਉਪਜਾਈ ॥
ਦੀਨਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥ ੧ ॥
ਮਗਨ ਰਹਿਓ ਮਾਇਆ ਮੈ [7]ਨਿਸ ਦਿਨਿ ਛੁਟੀ ਨ ਮਨ ਕੀ [8]ਕਾਈ ॥
ਕਹਿ ਨਾਨਕ ਅਬਿ ਨਾਹਿ [9]ਅਨਤ ਗਤਿ
ਬਿਨੁ ਹਰਿ ਕੀ ਸਰਨਾਈ ॥ ੨ ॥ ੧ ॥ ੩੧ ॥

---

੧. ਡਰ । ੨. ਨੀਚਤਾਈ । ੩. ਫਸਿਆ ਹੋਇਆ । ੪. ਸੋਨਾ, ਧਨ । ੫. ਇਸਤ੍ਰੀ । ੬. ਰੁਚੀ । ੭. ਰਾਤ । ੮. ਮੈਲ । ੯. ਹੋਰਥੇ ।

# ਰਾਗੁ ਤਿਲੰਗ ॥

*ਤਿਲੰਗ ਮਹਲਾ ੯ ਕਾਫੀ ॥* (ਪੰਨਾ ੭੨੬)

ੴ ਸਤਿਗੁਰਪ੍ਰਸਾਦਿ ॥

[1]ਚੇਤਨਾ ਹੈ ਤਉ ਚੇਤ ਲੈ [2]ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ [3]ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥ ੧ ॥ ਰਹਾਉ ॥
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥ ੧ ॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥ ੨ ॥ ੧ ॥

*ਤਿਲੰਗ ਮਹਲਾ ੯ ॥* (ਪੰਨਾ ੭੨੬)

ਜਾਗਿ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥ ੧ ॥ ਰਹਾਉ ॥
ਮਾਤ ਪਿਤਾ ਸੁਤ [4]ਬੰਧ ਜਨ [5]ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ [6]ਡਾਰਿ ਅਗਨਿ ਮੈ ਦੀਨਾ ॥ ੧ ॥
ਜੀਵਤ [7]ਲਉ [8]ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥
ਨਾਨਕ ਹਰਿਗੁਨ ਗਾਇ ਲੈ ਸਭ ਸੁਫਨ [9]ਸਮਾਨਉ ॥ ੨ ॥ ੨ ॥

*ਤਿਲੰਗ ਮਹਲਾ ੯ ॥* (ਪੰਨਾ ੭੨੭)

ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
[10]ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨਿ ਲੈ ਮੇਰੋ ॥ ੧ ॥ ਰਹਾਉ ॥
[11]ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥ ੧ ॥
ਜਾਨਿ ਬੂਝਿ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ [12]ਸੁਕਚਿਓ ਨਹੀ ਨਹ ਗਰਬੁ [13]ਨਿਵਾਰਿਓ ॥ ੨ ॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥

---

੧. ਸਿਮਰਨਾ । ੨. ਰਾਤ । ੩. ਉਮਰ । ੪. ਅੰਗ ਸਾਕ । ੫. ਪਿਆਰ । ੬. ਸੁੱਟ । ੭. ਤਕ । ੮. ਦੁਨੀਆਂ ਦਾ ਸੰਬੰਧ । ੯. ਬਰਾਬਰ । ੧੦. ਮੌਕਾ । ੧੧. ਦੌਲਤ । ੧੨. ਹਟਿਆ । ੧੩. ਦੂਰ ਕੀਤਾ ।

ਨਾਨਕ ਕਹਤ ਪੁਕਾਰਿਕੈ [1]ਗਹੁ ਪ੍ਰਭ ਸਰਨਾਈ ॥ ੩ ॥ ੩ ॥

## ਰਾਗੁ ਬਿਲਾਵਲੁ ॥

*ਬਿਲਾਵਲੁ ਮਹਲਾ ੯ ॥* (ਪੰਨਾ ੮੩੧)

ਜਾ ਮੈ ਭਜਨੁ ਰਾਮ ਕੋ ਨਾਹੀ ॥
ਤਿਹ ਨਰ ਜਨਮੁ ਅਕਾਰਥ ਖੋਇਆ ਯਹ ਰਾਖਹੁ ਮਨ ਮਾਹੀ ॥ ੧ ॥ ਰਹਾਉ ॥
ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮ ਤਾਹਿ ਤੁਮ ਮਾਨੋ ਸਾਚੁ ਕਹਤ ਮੈ ਯਾ ਕਉ ॥ ੧ ॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹਿ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨੋ ਭਗਤਿ ਹੀਨ ਜੋ ਪ੍ਰਾਨੀ ॥ ੨ ॥
ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥ ੩ ॥ ੩ ॥

## ਰਾਗੁ ਰਾਮਕਲੀ ॥

*ਰਾਮਕਲੀ ਮਹਲਾ ੯ ॥* (ਪੰਨਾ ੯੦੨)

ਸਾਧੋ ਕਉਨੁ ਜੁਗਤਿ ਅਬ ਕੀਜੈ ॥
ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥ ੧ ॥ ਰਹਾਉ ॥
ਮਨੁ ਮਾਇਆ ਮੈ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥ ੧ ॥
ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥ ੨ ॥
ਰਾਮ ਨਾਮ ਨਰੁ [2]ਨਿਸਿ [3]ਬਾਸੁਰ ਮੈ ਨਿਮਖ ਏਕ ਉਰਧਾਰੈ ॥
ਜਮ ਕੋ [4]ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥ ੩ ॥ ੨ ॥

*ਰਾਮਕਲੀ ਮਹਲਾ ੯ ॥* (ਪੰਨਾ ੯੦੨)

ਪ੍ਰਾਨੀ ਨਾਰਾਇਨ ਸੁਧਿ ਲੇਹਿ ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥ ੧ ॥ ਰਹਾਉ ॥
[5]ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥

---

੧. ਫੜ ਲੈ । ੨. ਰਾਤ । ੩. ਦਿਨ । ੪. ਡਰ । ੫. ਜੁਆਨੀ ।

ਬਿਰਧ ਭਇਓ ਅਜਹੂ ਨਹੀ ਸਮਝੈ ਕਉਨੁ ਕੁਮਤਿ ਉਰਝਾਨਾ ॥ ੧ ॥
ਮਾਨਸ ਜਨਮੁ ਦੀਓ ਜਿਹ ਠਾਕੁਰ ਸੋ ਤੈ ਕਿਉ ਬਿਸਰਾਇਓ ॥
ਮੁਕਤਿ ਹੋਤ ਨਰ ਜਾਕੈ ਸਿਮਰੈ ਨਿਮਖ ਨ ਤਾ ਕੋ ਗਾਇਓ ॥ ੨ ॥
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥
ਨਾਨਕ ਕਹਤ ਚੇਤਿ [1]ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥ ੩ ॥ ੩ ॥

## ਰਾਗੁ ਬਸੰਤੁ ॥

ੴ ਸਤਿਗੁਰਪ੍ਰਸਾਦਿ ॥

*ਰਾਗੁ ਬਸੰਤੁ ਹਿੰਡੋਲ ਮਹਲਾ ੯ ॥* (ਪੰਨਾ ੧੧੮੬)

ਸਾਧੋ ਇਹ ਤਨੁ ਮਿਥਿਆ ਜਾਨਉ ॥
[2]ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥
ਇਹੁ ਜਗੁ ਹੈ [3]ਸੰਪਤਿ ਸੁਪਨੇ ਕੀ ਦੇਖਿ ਕਹਾ [4]ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥ ੧ ॥
ਉਸਤਤਿ ਨਿੰਦਾ ਦੋਊ [5]ਪਰਹਰ ਹਰਿ ਕੀਰਤਿ ਉਰ ਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥ ੨ ॥ ੧ ॥

*ਬਸੰਤੁ ਮਹਲਾ ੯ ॥* (ਪੰਨਾ ੧੧੮੬)

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾਤੇ [6]ਗਹਿਓ ਨ ਜਾਇ ॥ ੧ ॥ ਰਹਾਉ ॥
ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥ ੧ ॥
ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥ ਤੇ ਭਵ ਸਾਗਰ ਉਤਰੇ ਪਾਰਿ ॥ ੨ ॥
ਜਨ ਨਾਨਕ ਹਰਿ ਕੀ ਸਰਨਾਇ ॥ ਦੀਜੈ ਨਾਮੁ ਰਹੈ ਗੁਨ ਗਾਇ ॥ ੩ ॥ ੨ ॥

*ਬਸੰਤੁ ਮਹਲਾ ੯ ॥* (ਪੰਨਾ ੧੧੮੬)

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ ੧ ॥ ਰਹਾਉ ॥

---

੧. ਮਨ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਪਰਮੇਸ਼ਰ । ੨. ਇਸ ਵਿਚ । ੩. ਸਮਿਗਰੀ । ੪. ਆਕੜਦਾ ਹੈਂ । ੫. ਛੱਡ ਕੇ । ੬. ਪਕੜਿਆ ਨਹੀਂ ਜਾਂਦਾ, ਵੱਸ ਵਿਚ ਨਹੀਂ ਆਉਂਦਾ ।

ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ [1]ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾਕਉ ਹੋਤ ਦਇਆਲੁ ਕਿਰਪਾਨਿਧਿ ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ [2]ਸੰਪੈ ਕੋਊ ਗੁਰਮੁਖਿ ਪਾਵੈ ॥ ੩ ॥ ੩ ॥

## ਸਲੋਕ

ੴ ਸਤਿਗੁਰਪ੍ਰਸਾਦਿ ॥

*ਸਲੋਕ ਮਹਲਾ ੯ ॥* (ਪੰਨਾ ੧੪੨੬)

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕਉ ਮੀਨ ॥ ੧ ॥
[3]ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤੁ ਹੈ ਬੀਤਿ ॥ ੩ ॥
ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥ ੫ ॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥ ੫੬ ॥
ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥ ੧ ॥



੧. ਛੋਹ ਨਹੀਂ ਸਕਦਾ। ੨. ਸੰਪਦਾ, ਦੌਲਤ। ੩. ਜੁਆਨੀ।

# ਸ੍ਰੀ ਕਬੀਰ ਸਾਹਿਬ ਜੀ

**ਜਨਮ–**

ਆਪ ਸੰਮਤ ੧੪੫੫ ਬਿ: (ਮੁਤਾਬਕ ੧੩੯੮ ਈ:) ਜੇਠ ਦੀ ਪੂਰਨਮਾਸ਼ੀ ਨੂੰ ਸੋਮਵਾਰ ਦੇ ਦਿਨ ਬਨਾਰਸ ਦੇ ਲਾਗੇ ਲਹਤ ਤਲਾਉ ਪੁਰ ਵਿਖੇ ਪਰਗਟ ਹੋਏ ।

**ਮਾਤਾ-ਪਿਤਾ–**

ਆਪ ਦੇ ਮਾਤਾ ਪਿਤਾ ਦਾ ਕੋਈ ਪਤਾ ਨਹੀਂ ਮਿਲਦਾ ।

ਜਦ ਨੀਰੂ ਜੁਲਾਹਾ (ਜਿਸਨੂੰ ਅਲੀ ਕਰ ਕੇ ਵੀ ਕਿਹਾ ਜਾਂਦਾ ਹੈ) ਆਪਣੇ ਸੌਹਰੇ ਘਰ ਤੋਂ ਆਪਣੀ ਪਤਣੀ ਲੁਗਮਾਨ (ਜਿਸ ਨੂੰ ਨੀਮਾ ਕਰਕੇ ਵੀ ਆਖਦੇ ਹਨ) ਦੇ ਨਾਲ ਆ ਰਿਹਾ ਸੀ ਤਾਂ ਰਸਤੇ ਵਿਚ ਤਲਾਉ ਤੇ ਇਕ ਛੋਟਾ ਬਾਲਕ ਦੇਖਿਆ । ਆਪ ਇਸ ਨੂੰ ਨਾਲ ਘਰ ਲੈ ਆਏ ਅਤੇ ਪਾਲਿਆ । ਆਪ ਦੇ ਘਰ ਕੋਈ ਸੰਤਾਨ ਨਹੀਂ ਸੀ । ਇਹੋ ਬਾਲਕ ਵੱਡਾ ਹੋ ਕੇ ਪ੍ਰਸਿਧ ਮਹਾਤਮਾ ਸੰਤ ਕਬੀਰ ਬਣਿਆ ।

ਆਪਦਾ ਜੀਵਨ ਬੜਾ ਹੀ ਵਿਚਿੱਤਰ ਹੈ । ਇਤਿਹਾਸ ਤੋਂ ਇਹ ਠੀਕ ਪਤਾ ਨਹੀਂ ਮਿਲ ਸੱਕਿਆ ਕਿ ਆਪ ਦੇ ਮਾਤਾ-ਪਿਤਾ ਕੌਣ ਸਨ, ਆਪਦਾ ਵਿਵਾਹ ਹੋਇਆ ਕਿ ਨਹੀਂ, ਆਪਦੀ ਕੋਈ ਆਪਣੀ ਸੰਤਾਨ ਸੀ ਯਾ ਨਹੀਂ । ਕੇਵਲ ਇਤਨਾ ਪਤਾ ਮਿਲਦਾ ਹੈ ਕਿ ਮਾਈ ਲੋਈ ਜਿਸ ਨੂੰ ਕਿਸੇ ਬੈਰਾਗੀ ਮਹਾਤਮਾ ਨੇ ਪਾਲਿਆ ਸੀ, ਵੀਹਾਂ ਵਰ੍ਹਿਆਂ ਦੀ ਉਮਰ ਵਿਚ ਕਬੀਰ ਸਾਹਿਬ ਦੀ ਸ਼ਰਨ ਆਈ ਅਤੇ ਬਾਕੀ ਦਾ ਜੀਵਨ ਉਨ੍ਹਾਂ ਦੀ ਸੇਵਾ ਵਿਚ ਬਤੀਤ ਕੀਤਾ । ਕਮਾਲ ਅਤੇ ਕਮਾਲੀ ਦੋ ਬੱਚਿਆਂ ਦੀ ਪਾਲਨਾ ਵੀ ਆਪ ਨੇ ਕੀਤੀ । ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਇਹ ਬੱਚੇ ਇਨ੍ਹਾਂ ਦੀ ਸੰਤਾਨ ਨਹੀਂ ਸਨ । ਪਰ ਕਬੀਰ ਸਾਹਿਬ ਦਾ ਸਲੋਕ ਹੈ "ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥ ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥"

**ਜੋਤੀ ਜੋਤ ਸਮਾਉਣਾ–**

ਸੰਮਤ ੧੫੭੫ ਬਿ: (ਮੁਤਾਬਕ ੧੫੧੮ ਈ:) ਨੂੰ ਹਾੜੰਬੇ ਵਿਚ ਜੋਤੀ ਜੋਤ ਸਮਾਏ ।

ਆਪ ਛੋਟੀ ਉਮਰ ਵਿਚ ਹੀ ਮਾਲਕ ਦੇ ਪ੍ਰੇਮ ਵਿਚ ਰੰਗੇ ਹੋਏ ਅਤੇ ਜਨਮ ਤੋਂ ਹੀ ਸੰਤ ਸਨ। ਜੋ ਕੋਈ ਵੀ ਉਨ੍ਹਾਂ ਨੂੰ ਵੇਖਦਾ ਅਚਰਜ ਹੀ ਰਹਿ ਜਾਂਦਾ। ਮਾਲਕ ਵੱਲੋਂ ਆਪ ਖ਼ਾਸ ਹੁਕਮ ਲੈਕੇ ਆਏ ਸਨ।

"ਕਹੈ ਕਬੀਰ ਹਮ ਧੁਰ ਕੇ ਭੇਦੀ ਲਾਏ ਹੁਕਮ ਹਜੂਰੀ ॥"

ਆਪ ਨੇ ਭਾਵੇਂ ਮੁਸਲਮਾਨ ਘਰਾਣੇ ਵਿਚ ਪਰਵਰਸ਼ ਪਾਈ, ਤਾਂ ਭੀ ਆਪ ਹਿੰਦੂ ਤਰੀਕੇ ਨਾਲ ਰੱਬ ਨੂੰ ਯਾਦ ਕਰਦੇ ਸਨ। ਆਪ ਨੇ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਕਰਕੇ ਲੋਕ-ਮਰਯਾਦਾ ਨੂੰ ਪੂਰਾ ਕੀਤਾ। ਪਰ ਅਸਲ ਵਿਚ ਰਾਮਾ ਨੰਦ ਜੀ ਪਰਮਾਰਥਕ ਗੁਰੂ ਨਹੀਂ ਸਨ, ਸਗੋਂ ਕਬੀਰ ਸਾਹਿਬ ਨੇ ਉਨ੍ਹਾਂ ਨੂੰ ਆਤਮ ਗਿਆਨ ਦਿੱਤਾ। ਜਦ ਸਿਆਣੇ ਹੋਏ ਤਾਂ ਜੁਲਾਹੇ ਦਾ ਕੰਮ ਸਿੱਖਿਆ ਅਤੇ ਆਪਣੇ ਹੱਥੀਂ ਤਾਣਾ ਬੁਣ ਕੇ ਰੋਜ਼ੀ ਕਮਾਂਦੇ ਰਹੇ। ਮੁਲਾਣੇ ਅਤੇ ਪੰਡਤ ਸਭ ਆਪ ਦੀ ਮੁਖ਼ਾਲਫ਼ਤ (ਵਿਰੋਧ) ਕਰਦੇ ਸਨ, ਇੱਥੋਂ ਤਕ ਕਿ ਵਕਤ ਦੇ ਬਾਦਸ਼ਾਹ ਸਿਕੰਦਰ ਲੋਧੀ ਪਾਸ ਆਪ ਦੀ ਸ਼ਕਾਇਤ ਕੀਤੀ ਗਈ ਅਤੇ ਤਰ੍ਹਾਂ-ਤਰ੍ਹਾਂ ਦੇ ਦੁੱਖ ਆਪ ਨੂੰ ਦਿਵਾਏ ਗਏ—ਦਰਿਆ ਗੰਗਾ ਵਿਚ ਰੁੜ੍ਹਾਇਆ ਗਿਆ, ਅੱਗ ਵਿੱਚ ਸੁੱਟਿਆ ਗਿਆ, ਹਾਥੀ ਅਗੇ ਪਾਇਆ ਗਿਆ ਆਦਿ।

ਆਪ ਸੰਤ ਮਤ ਦੇ ਮਹਾਨ ਪ੍ਰਚਾਰਕ ਸਨ ਅਰ ਆਪ ਦੀ ਧਰਮ ਸੰਬੰਧੀ ਵਾਕਫ਼ੀਅਤ ਵੀ ਬਹੁਤ ਵਿਸ਼ਾਲ ਸੀ। ਆਪ ਨੇ ਬਹੁਤ ਸਾਰੇ ਗ੍ਰੰਥ ਰਚੇ ਜਿਨ੍ਹਾਂ ਵਿਚੋਂ 'ਬੀਜਕ' ਨਾਮੀ ਗ੍ਰੰਥ ਖ਼ਾਸ ਕਰਕੇ ਮਸ਼ਹੂਰ ਹੈ।

ਆਪ ਦੇ ਪਾਸ ਸੱਚ ਦੇ ਖੋਜੀਆਂ ਦੇ ਝੁੰਡਾਂ ਦੇ ਝੁੰਡ ਆਉਂਦੇ ਰਹਿੰਦੇ ਸਨ। ਆਪ ਦੇ ਬਹੁਤ ਸਿੱਖ ਸਨ, ਜਿਨ੍ਹਾਂ ਵਿਚੋਂ ਧਰਮ ਦਾਸ ਜੀ, ਜਹਾਨਗਸ਼ਤ ਜੀ, ਮੀਰ ਤਕੀ ਜੀ, ਗਨਕਾ ਜੀ, ਧੰਨਾ ਜੀ, ਸਧਨਾ ਜੀ ਅਤੇ ਬਿਜਲੀ ਖਾਨ ਜੀ ਖ਼ਾਸ ਕਰਕੇ ਮਸ਼ਹੂਰ ਹਨ।

ਆਪ ਨੇ ਸੰਸਾਰ ਵਿਚ ੧੨੦ ਵਰ੍ਹੇ ਦੀ ਆਯੂ ਤਕ ਸ਼ਬਦ ਜਾਂ ਨਾਮ ਦਾ ਅਤੁਟ ਪਰਵਾਹ ਚਲਾਇਆ। ਆਪ ਦੂਰ ਦੇਸਾਂ ਵਿਚ ਨਹੀਂ ਗਏ ਅਤੇ ਬਨਾਰਸ ਅਰ ਇਰਦ-ਗਿਰਦ ਦੇ ਇਲਾਕਿਆਂ ਵਿਚ ਪਰਚਾਰ ਕਰਦੇ ਰਹੇ।

ਆਪ ਨੂੰ ਹਿੰਦੂ ਮੁਸਲਮਾਨ ਜਗਿਆਸੂ ਸਭ ਪਿਆਰ ਕਰਦੇ ਸਨ, ਇੱਥੋਂ ਤਕ ਕਿ ਆਪਦੇ ਚੋਲਾ ਛੱਡਣ ਪਿੱਛੋਂ ਹਿੰਦੂ, ਮੁਸਲਮਾਨ ਦੋਹਾਂ

ਵਿੱਚ ਦੇਹ ਦੇ ਅੰਤਮ ਸੰਸਕਾਰ ਬਾਬਤ ਝਗੜਾ ਹੋ ਪਿਆ ਕਿਉਂਕਿ ਦੋਵੇਂ ਆਪਣੇ ਆਪ ਨੂੰ ਉਨ੍ਹਾਂ ਦੇ ਅਸਲ ਵਾਰਸ ਮੰਨਦੇ ਸਨ। ਗੁਰੂ ਨਾਨਕ ਸਾਹਿਬ ਦੇ ਅੰਤ ਸਮੇਂ ਵੀ ਇਸੇ ਤਰ੍ਹਾਂ ਹੋਇਆ ਸੀ। ਅਸਲ ਵਿਚ ਸੰਤ ਸਭ ਦੇ ਸਾਂਝੇ ਹੁੰਦੇ ਹਨ ਅਤੇ ਉਨ੍ਹਾਂ ਦੀ ਤਾਲੀਮ ਵੀ ਸਾਰੇ ਜਹਾਨ ਲਈ ਸਾਂਝੀ ਹੋਇਆ ਕਰਦੀ ਹੈ। "ਮਹਾਂ ਪੁਰਖ ਸਾਖੀ ਬੋਲਦੇ ਸਾਂਝੀ ਸਗਲ ਜਹਾਨੈ", ਇਸ ਕਰਕੇ ਮਾਲਕ ਦੀ ਤਲਾਸ਼ ਵਾਲੇ ਹਰ ਭੇਖ ਦੇ ਆਦਮੀ ਸੰਤਾਂ ਨਾਲ ਪਿਆਰ ਕਰਦੇ ਹਨ।

ਆਪ ਗੁਰੂ ਨਾਨਕ ਦੇਵ ਜੀ ਤੋਂ ੭੧ ਵਰ੍ਹੇ ਪਹਿਲਾਂ ਪ੍ਰਗਟ ਹੋਏ ਅਤੇ ੪੯ ਬਰਸ (੧੫੨੬–੧੫੭੫ ਬਿਕ੍ਰਮੀ) ਤਕ ਗੁਰੂ ਜੀ ਦੇ ਸਮਕਾਲੀ ਰਹੇ ਅਤੇ ਗੁਰੂ ਸਾਹਿਬ ਵਾਂਙ ਹੀ ਸੁਰਤ-ਸ਼ਬਦ ਮਾਰਗ ਦਾ ਪ੍ਰਚਾਰ ਕਰਦੇ ਰਹੇ।



## ਸਿਰੀ ਰਾਗੁ ॥

*ਸ੍ਰੀ ਰਾਗੁ ਭਗਤ ਕਬੀਰ ਜੀਉ ਕਾ ॥* (ਪੰਨਾ ੯੨)

ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥
ਸੁਰਿ ਨਰ [1]ਗਣ [2]ਗੰਧ੍ਰਬ ਜਿਨਿ ਮੋਹੇ ਤ੍ਰਿਭਵਣ [3]ਮੇਖੁਲੀ ਲਾਈ ॥ ੧ ॥
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥ ੧ ॥ ਰਹਾਉ ॥
[4]ਭਾਠੀ ਗਗਨੁ [5]ਸਿੰਙਿਆ ਅਰੁ [6]ਚੁੰਙਿਆ [7]ਕਨਕ ਕਲਸ ਇਕੁ ਪਾਇਆ ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥
ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥ ੩ ॥
ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥੩॥

---

੧. ਦੇਵਤਿਆਂ ਦੇ ਦਾਸ। ੨. ਸ੍ਵਰਗ ਦੇ ਰਾਗੀ। ੩. ਮਾਇਆ ਰੂਪੀ ਤੜਾਗੀ ਜਾਂ ਰੱਸੀ। ੪. ਭੱਠੀ, ਦਸਵਾਂ ਦੁਆਰ। ੫. ਮਧ ਰਸ। ੬. ਚੁਆਇਆ, ਖਿੱਚਿਆ; ਇਸ ਦਾ ਭਾਵ ਇੜਾ ਤੇ ਪਿੰਗਲਾ ਨਾੜਾਂ ਵੀ ਹੈ। ੭. ਸੋਨੇ ਦਾ ਘੜਾ ਭਾਵ ਸ਼ੁੱਧ ਅੰਤਸ਼ਕਰਣ।

## ਰਾਗ ਗਉੜੀ ॥

ਗਉੜੀ ਕਬੀਰ ਜੀ ॥ (ਪੰਨਾ ੩੨੪)

ਜਬ ਹਮ ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥
ਹਮ ¹ਅਪਤਹ ਅਪੁਨੀ ਪਤਿ ਖੋਈ ॥
ਹਮਰੈ ਖੋਜਿ ਪਰਹੁ ਮਤਿ ਕੋਈ ॥ ੧ ॥ ਰਹਾਉ ॥
ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥ ੨ ॥
ਪਤਿ ਅਪਤਿ ਤਾਕੀ ਨਹੀ ਲਾਜ ॥ ਤਬ ਜਾਨਹੁਗੇ ਜਬ ²ਉਘਰੈਗੋ ਪਾਜ ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥

ਗਉੜੀ ਕਬੀਰ ਜੀ ॥ (ਪੰਨਾ ੩੨੪)

ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥
ਕਿਆ ਨਾਗੇ ਕਿਆ ਬਾਧੇ ਚਾਮ ॥
ਜਬ ਨਹੀ ਚੀਨਸਿ ਆਤਮ ਰਾਮ ॥ ੧ ॥ ਰਹਾਉ ॥
ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥ ੨ ॥
ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮਗਤਿ ਪਾਈ ॥੩॥
ਕਹੁ ਕਬੀਰ ਸੁਨਹੁ ਨਰ ਭਾਈ ॥ ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥

ਗਉੜੀ ਕਬੀਰ ਜੀ ਤਿਪਦੇ ਚਾਰ ਤੁਕੇ ॥ (ਪੰਨਾ ੩੨੬)

ਜਮ ਤੇ ਉਲਟਿ ਭਏ ਹੈ ਰਾਮ ॥ ਦੁਖ ਬਿਨਸੇ ਸੁਖ ਕੀਓ ਬਿਸਰਾਮ ॥
ਬੈਰੀ ਉਲਟਿ ਭਏ ਹੈ ਮੀਤਾ ॥ ਸਾਕਤ ਉਲਟਿ ਸੁਜਨ ਭਏ ਚੀਤਾ ॥ ੧ ॥
ਅਬ ਮੋਹਿ ਸਰਬ ³ਕੁਸਲ ਕਰਿ ਮਾਨਿਆ ॥
ਸਾਂਤਿ ਭਈ ਜਬ ਗੋਬਿਦੁ ਜਾਨਿਆ ॥ ੧ ॥ ਰਹਾਉ ॥
ਤਨ ਮਹਿ ਹੋਤੀ ਕੋਟਿ ਉਪਾਧਿ ॥ ਉਲਟਿ ਭਈ ਸੁਖ ਸਹਜਿ ਸਮਾਧਿ ॥
ਆਪੁ ਪਛਾਨੈ ਆਪੈ ਆਪ ॥ ਰੋਗੁ ਨ ਬਿਆਪੈ ਤੀਨੋ ਤਾਪ ॥ ੨ ॥
ਅਬ ਮਨੁ ਉਲਟਿ ⁴ਸਨਾਤਨੁ ਹੂਆ ॥ ਤਬ ਜਾਨਿਆ ਜਬ ਜੀਵਤ ਮੂਆ ॥
ਕਹੁ ਕਬੀਰ ਸੁਖਿ ਸਹਜਿ ਸਮਾਵਉ ॥
ਆਪਿ ਨ ਡਰਉ ਨ ਅਵਰ ਡਰਾਵਉ ॥ ੩ ॥ ੧੭ ॥

---

੧. ਪਤ-ਹੀਣ, ਜਿਨ੍ਹਾਂ ਦੀ ਇੱਜ਼ਤ ਨਹੀਂ । ੨. ਉੱਘੜੇਗਾ । ੩. ਸੁਖ-ਸਾਂਦ । ੪. ਅਸਲੀ ਰੂਪ ਧਾਰਨ ਕੀਤਾ, ਬ੍ਰਹਮ ਵਿਚ ਲੀਨ ਹੋਇਆ ।

ਗਉੜੀ ਪੂਰਬੀ ॥ (ਪੰਨਾ ੩੩੭)

ਸੁਰਗ ਬਾਸੁ [1]ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥ ੧ ॥
ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥੧॥ਰਹਾਉ॥
ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥ ੨ ॥
[2]ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥ ੩ ॥
ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ [3]ਮਝਾਰਿ ॥
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥ ੪ ॥ ੧ ॥ ੧੨ ॥ ੬੩ ॥

ਗਉੜੀ ॥ (ਪੰਨਾ ੩੩੯)

ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥
ਨਿੰਦਾ ਬਾਪੁ ਨਿੰਦਾ [4]ਮਹਤਾਰੀ ॥ ੧ ॥ ਰਹਾਉ ॥
ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥ ੧ ॥
ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ [5]ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥ ੨ ॥
ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥
ਨਿੰਦਕੁ ਡੂਬਾ ਹਮ ਉਤਰੇ ਪਾਰਿ ॥ ੩ ॥ ੨੦ ॥ ੭੧ ॥

ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ
(ਪੰਨਾ ੩੪੦)

ੴ ਸਤਿਨਾਮੁ ਕਰਤਾਪੁਰਖੁ ਗੁਰਪ੍ਰਸਾਦਿ ॥

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨਹੀ ਮਾਹਿ ॥
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥ ੧ ॥

---

੧. ਨਹੀਂ ਚਾਹੁੰਦੇ । ੨. ਸੰਪਦਾ, ਮਾਲ ਦੌਲਤ । ੩. ਵਿਚ ।
੪. ਮਾਤਾ । ੫. ਹਟਾਵੇ ।

ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥
ਬੋਲ ਅਬੋਲ ਮਧਿ ਹੈ ਸੋਈ ॥ ਜਸ ਓਹੁ ਹੈ ਤਸ ਲਖੈ ਨ ਕੋਈ ॥ ੨ ॥
[1]ਅਲਹ [2]ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥
ਬਟਕ ਬੀਜ ਮਹਿ ਰਵਿ ਰਹਿਓ ਜਾਕੋ ਤੀਨਿ ਲੋਕ ਬਿਸਥਾਰ ॥ ੩ ॥
ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥
ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥ ੪ ॥

## ਰਾਗੁ ਆਸਾ ॥

### ਆਸਾ ॥ (ਪੰਨਾ ੪੭੭)

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥
ਤੇਲ ਜਲੇ ਬਾਤੀ [3]ਠਹਰਾਨੀ ਸੂੰਨਾ ਮੰਦਰੁ ਹੋਈ ॥ ੧ ॥
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ॥
ਤੂੰ ਰਾਮ ਨਾਮੁ ਜਪਿ ਸੋਈ ॥ ੧ ॥ ਰਹਾਉ ॥
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥ ੨ ॥
ਦੇਹੁਰੀ ਬੈਠੀ ਮਾਤਾ ਰੋਵੈ [4]ਖਟੀਆ ਲੇ ਗਏ ਭਾਈ ॥
[5]ਲਟ [6]ਛਿਟਕਾਏ [7]ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥ ੩ ॥
ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥੪॥੯॥ ਦੁਤੁਕੇ

### ਆਸਾ ॥ (ਪੰਨਾ ੪੭੮)

[8]ਬਾਤੀ ਸੂਕੀ ਤੇਲੁ ਨਿਖੂਟਾ ॥ [9]ਮੰਦਲੁ ਨ ਬਾਜੈ [10]ਨਟੁ ਪੈ ਸੂਤਾ ॥ ੧ ॥
ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥
ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥ ੧ ॥ ਰਹਾਉ ॥
ਟੂਟੀ ਤੰਤੁ ਨ ਬਜੈ ਰਬਾਬੁ ॥ ਭੂਲਿ ਬਿਗਾਰਿਓ ਅਪਨਾ ਕਾਜੁ ॥ ੨ ॥
ਕਥਨੀ ਬਦਨੀ ਕਹਨੁ ਕਹਾਵਨੁ ॥
ਸਮਝਿ ਪਰੀ ਤਉ ਬਿਸਰਿਓ ਗਾਵਨੁ ॥ ੩ ॥
ਕਹਤ ਕਬੀਰ ਪੰਚ ਜੋ [11]ਚੂਰੇ ॥ ਤਿਨ ਤੇ ਨਾਹਿ ਪਰਮਪਦੁ ਦੂਰੇ ॥ ੪ ॥

---

੧. ਅਲਖ, ਕਰਤਾਰ। ੨. ਲਖ ਲਵੇਂ। ੩. ਬੁਝ ਗਈ। ੪. ਅਰਥੀ। ੫. ਮੇਢੀਆਂ। ੬. ਖੋਲ੍ਹਕੇ, ਖਿਲਾਰ ਕੇ। ੭. ਇਸਤ੍ਰੀ। ੮. ਵੱਟੀ (ਸੰਸਾਰਕ ਬਿਰਤੀ)। ੯. ਢੋਲ (ਸਰੀਰ)। ੧੦. ਮਨ ਰੂਪੀ ਨਟ। ੧੧. ਚੂਰ ਕਰੇ।

## ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫

ੴ ਸਤਿਗੁਰਪ੍ਰਸਾਦਿ ॥ (ਪੰਨਾ ੪੭੯)

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ [1]ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥ ੧ ॥
ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥ ੧ ॥ ਰਹਾਉ ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥ ੨ ॥
[2]ਪਾਖਾਨ ਗਢਿਕੈ ਮੂਰਤਿ ਕੀਨ੍ਹੀ ਦੇਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ ੩ ॥
[3]ਭਾਤੁ [4]ਪਹਿਤਿ ਅਰੁ [5]ਲਾਪਸੀ [6]ਕਰਕਰਾ [7]ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥ ੪ ॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
ਕਹੁ ਕਬੀਰ ਹਮ ਰਾਮ ਰਾਖੇ
ਕ੍ਰਿਪਾ ਕਰਿ ਹਰਿ ਰਾਇ ॥ ੫ ॥ ੧ ॥ ੧੪ ॥

## ਆਸਾ ਇਕਤੁਕੇ ੪ ॥ (ਪੰਨਾ ੪੮੦)

[8]ਸਰਪਨੀ ਤੇ ਊਪਰਿ ਨਹੀ ਬਲੀਆ ॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥ ੧ ॥ ਰਹਾਉ ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥ ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥੩॥
ਇਹ ਸ੍ਰਪਨੀ ਤਾਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥੪॥
ਇਹ ਬਸਤੀ ਤਾ ਬਸਤ ਸਰੀਰਾ ॥
ਗੁਰਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥ ੬ ॥ ੧੯ ॥

---

੧. ਪੱਥਰ । ੨. ਪੱਥਰ । ੩. ਚਾਵਲ । ੪. ਦਾਲ । ੫. ਡੈਈ, ਪਤਲਾ ਕੜਾਹ । ੬. ਕਰਾਰੀ । ੭. ਪੰਜੀਰੀ । ੮. ਮਾਇਆ ਰੂਪੀ ਸੱਪਣੀ ।

ਆਸਾ ॥ (ਪੰਨਾ ੪੮੧)

ਕਹਾ [1]ਸੁਆਨ ਕਉ ਸਿਮ੍ਰਿਤਿ ਸੁਨਾਏ ॥
ਕਹਾ [2]ਸਾਕਤ ਪਹਿ ਹਰਿਗੁਨ ਗਾਏ ॥ ੧ ॥
ਰਾਮ ਰਾਮ ਰਾਮ [3]ਰਮੇ [4]ਰਮਿ ਰਹੀਐ ॥
ਸਾਕਤ ਸਿਉ ਭੂਲਿ ਨਹੀ ਕਹੀਐ ॥ ੧ ॥ ਰਹਾਉ ॥
ਕਊਆ ਕਹਾ [5]ਕਪੂਰ ਚਰਾਏ ॥ ਕਹ [6]ਬਿਸੀਅਰ ਕਉ ਦੂਧੁ ਪੀਆਏ ॥ ੨ ॥
ਸਤ ਸੰਗਤਿ ਮਿਲਿ ਬਿਬੇਕ ਬੁਧਿ ਹੋਈ ॥
ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥ ੩ ॥
ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥
ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥ ੪ ॥
ਅੰਮ੍ਰਿਤੁ ਲੈ ਲੈ ਨੀਮੁ [7]ਸਿੰਚਾਈ ॥
ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥ ੫ ॥ ੭ ॥ ੨੦ ॥

ਆਸਾ ॥ (ਪੰਨਾ ੪੮੧)

ਪਹਿਲਾ [8]ਪੂਤੁ ਪਿਛੈਰੀ [9]ਮਾਈ ॥ ਗੁਰੁ ਲਾਗੋ ਚੇਲੇ ਕੀ ਪਾਈ ॥ ੧ ॥
ਏਕੁ ਅਚੰਭਉ ਸੁਨਹੁ ਤੁਮ੍ਹ ਭਾਈ ॥
ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥
ਜਲ ਕੀ ਮਛੁਲੀ ਤਰਵਰਿ ਬਿਆਈ ॥ ਦੇਖਤ ਕੁਤਰਾ ਲੈ ਗਈ ਬਿਲਾਈ॥੨॥
ਤਲੈ ਰੇ ਬੈਸਾ ਊਪਰਿ ਸੂਲਾ ॥ ਤਿਸਕੈ ਪੇਡਿ ਲਗੇ ਫਲ ਫੂਲਾ ॥ ੩ ॥
ਘੋਰੈ ਚਰਿ ਭੈਸ ਚਰਾਵਨ ਜਾਈ ॥ ਬਾਹਰਿ ਬੈਲੁ ਗੋਨਿ ਘਰਿ ਆਈ ॥੪॥
ਕਹਤ ਕਬੀਰ ਜੁ ਇਸ ਪਦ ਬੂਝੈ ॥
ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥ ੫ ॥ ੯ ॥ ੨੨ ॥

ਬਾਈਸ ਚਉਪਦੇ ਤਥਾ ਪੰਚਪਦੇ ॥

ਆਸਾ ॥ (ਪੰਨਾ ੪੮੩)

ਤਿਪਦਾ ॥ ਇਕ ਤੁਕਾ ॥

ਕੀਓ ਸਿੰਗਾਰੁ ਮਿਲਨ ਕੇ ਤਾਈ ॥
ਹਰਿ ਨ ਮਿਲੇ ਜਗ ਜੀਵਨ ਗੁਸਾਈ ॥ ੧ ॥

---

੧. ਕੁੱਤਾ । ੨. ਮਨਮੁਖ । ੩. ਆਪਣੀ ਸੁਰਤ ਨੂੰ ਸ਼ਬਦ ਵਿਚ ਲਗਾ ਦੇਈਏ । ੪. ਮਿਲ । ੫. ਮੁਸ਼ਕ ਕਪੂਰ । ੬. ਸੱਪ । ੭. ਸਿੰਜੀ ਗਈ । ੮. ਜੀਵ । ੯. ਮਾਇਆ ।

ਹਰਿ ਮੇਰੋ ਪਿਰੁ ਹਉ ਹਰਿ ਕੀ [1]ਬਹੁਰੀਆ ॥
ਰਾਮ ਬਡੇ ਮੈ ਤਨਕ [2]ਲਹੁਰੀਆ ॥ ੧ ॥ ਰਹਾਉ ॥
ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥ ੨ ॥
ਧੰਨਿ ਸੁਹਾਗਨਿ ਜੋ ਪੀਅ ਭਾਵੈ ॥
ਕਹਿ ਕਬੀਰ ਫਿਰਿ ਜਨਮਿ ਨ ਆਵੈ ॥ ੩ ॥ ੮ ॥ ੩੦ ॥

ਆਸਾ ॥ (ਪੰਨਾ ੪੮੪)

[3]ਕਰਵਤੁ ਭਲਾ ਨ ਕਰਵਟ ਤੇਰੀ ॥ ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥
ਹਉ ਵਾਰੀ ਮੁਖੁ ਫੇਰਿ ਪਿਆਰੇ ॥
ਕਰਵਟੁ ਦੇ ਮੋਕਉ ਕਾਹੇ ਕਉ ਮਾਰੇ ॥ ੧ ॥ ਰਹਾਉ ॥
ਜਉ ਤਨੁ ਚੀਰਹਿ ਅੰਗੁ ਨ ਮੋਰਉ ॥
[4]ਪਿੰਡੁ [5]ਪਰੈ ਤਉ ਪ੍ਰੀਤਿ ਨ ਤੋਰਉ ॥ ੨ ॥
ਹਮ ਤੁਮ ਬੀਚੁ ਭਇਓ ਨਹੀ ਕੋਈ ॥
ਤੁਮਹਿ ਸੁ ਕੰਤ ਨਾਰਿ ਹਮ ਸੋਈ ॥ ੩ ॥
ਕਹਤੁ ਕਬੀਰੁ ਸੁਨਹੁ ਰੇ ਲੋਈ ॥
ਅਬ ਤੁਮਰੀ ਪਰਤੀਤਿ ਨ ਹੋਈ ॥ ੪ ॥ ੨ ॥ ੩੫ ॥

ਆਸਾ ॥ (ਪੰਨਾ ੪੮੪)

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ [6]ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥ ੧ ॥
ਪੂਜਹੁ ਰਾਮੁ ਏਕੁ ਹੀ ਦੇਵਾ ॥ ਸਾਚਾ ਨਾਵਣੁ ਗੁਰ ਕੀ ਸੇਵਾ ॥ ੧ ॥ ਰਹਾਉ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥ ੨ ॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ਹਰਿ ਕਾ ਸੰਤੁ ਮਰੈ [7]ਹਾੜੰਬੈ ਤ ਸਗਲੀ ਸੈਨ ਤਰਾਈ ॥ ੩ ॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ
ਬਾਵਰਿਆ ਸੰਸਾਰਾ ॥ ੪ ॥ ੪ ॥ ੩੭ ॥

---

੧. ਇਸਤ੍ਰੀ । ੨. ਛੋਟੀ ਜਿਹੀ । ੩. ਆਰਾ, ਕਲਵੱਤਰ । ੪. ਸਰੀਰ ।
੫. ਡਿਗ ਪਏ ਅਰਥਾਤ ਮਰ ਜਾਏ । ੬. ਪਤੀਜਣ ਨਾਲ, ਵਿਸ਼ਵਾਸ ਨਾਲ ।
੭. ਮਗਹਰ ਦੇਸ ਦੇ ਆਸ ਪਾਸ ਦੀ ਧਰਤੀ ।

## ਰਾਗੁ ਸੋਰਠਿ ॥

### ਸੋਰਠਿ ॥

ੴ ਸਤਿਗੁਰਪ੍ਰਸਾਦਿ ॥ (ਪੰਨਾ ੬੫੬)

ਬਹੁ [1]ਪਰਪੰਚ ਕਰਿ ਪਰਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ ॥
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ ਰਹਾਉ ॥
ਛਿਨੁ ਛਿਨੁ ਤਨੁ ਛੀਜੈ [2]ਜਰਾ ਜਨਾਵੈ ॥
ਤਬ ਤੇਰੀ [3]ਓਕ ਕੋਈ ਪਾਨੀਓ ਨ ਪਾਵੈ ॥ ੨ ॥
ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥੩॥੯॥
ਸੰਤਹੁ ਮਨ [4]ਪਵਨੈ ਸੁਖੁ ਬਨਿਆ॥ਕਿਛੁ ਜੋਗੁ ਪਰਾਪਤਿ [5]ਗਨਿਆ ॥ਰਹਾਉ॥
ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥ ੧ ॥
ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ [6]ਊਭਾ ਕਰਿਆ ॥
ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥

## ਰਾਗੁ ਧਨਾਸਰੀ ॥ (ਪੰਨਾ ੬੯੧)

ਦਿਨ ਤੇ ਪਹਰ ਪਹਰ ਤੇ ਘਰੀਆਂ [7]ਆਵ ਘਟੈ ਤਨੁ [8]ਛੀਜੈ ॥
ਕਾਲੁ [9]ਅਹੇਰੀ ਫਿਰੈ [10]ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥ ੧ ॥
ਸੋ ਦਿਨੁ ਆਵਨ ਲਾਗਾ ॥
ਮਾਤ ਪਿਤਾ ਭਾਈ ਸੁਤ [11]ਬਨਿਤਾ ਕਹਹੁ ਕੋਊ ਹੈ ਕਾਕਾ ॥ ੧ ॥ ਰਹਾਉ ॥
ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥
ਲਾਲਚ ਕਰੈ ਜੀਵਨ ਪਦ ਕਾਰਨ [12]ਲੋਚਨ ਕਛੂ ਨ ਸੂਝੈ ॥ ੨ ॥
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥

---

੧. ਛਲ-ਵਲ । ੨. ਬਿਰਧ ਅਵਸਥਾ । ੩. ਬੁੱਕ । ੪. ਹਵਾ ਵਾਙੂੰ ਉੱਡਣ ਵਾਲੇ ਮਨ ਨੂੰ । ੫. ਗਿਣਿਆ । ੬. ਸਿੱਧਾ । ੭. ਉਮਰ । ੮. ਨਾਸ ਹੁੰਦਾ ਹੈ । ੯. ਸ਼ਿਕਾਰੀ । ੧੦. ਫਾਹੀ ਵਾਲੇ ਵਾਂਙੂੰ । ੧੧. ਇਸਤ੍ਰੀ । ੧੨. ਅੱਖਾਂ ਨਾਲ ।

ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥ ੩ ॥ ੨ ॥
ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ [1]ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥ ੧ ॥
ਹਰਿ ਕੇ ਲੋਗਾ ਮੈ ਤਉ ਮਤਿ ਕਾ [2]ਭੋਰਾ ॥
ਜਉ ਤਨੁ ਕਾਸੀ ਤਜਹਿ ਕਬੀਰਾ
ਰਮਈਐ ਕਹਾ [3]ਨਿਹੋਰਾ ॥ ੧ ॥ ਰਹਾਉ ॥
ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥
ਕਿਆ ਕਾਸੀ ਕਿਆ [4]ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥ ੨ ॥ ੩ ॥

## ਰਾਗੁ ਸੂਹੀ ॥

*ਸੂਹੀ ਕਬੀਰ ਜੀਉ ॥* (ਪੰਨਾ ੭੯੨)

ਅਮਲੁ [5]ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥
ਕਿਆ ਤੈ ਖਟਿਆ ਕਹਾ ਗਵਾਇਆ ॥
ਚਲਹੁ ਸਿਤਾਬ ਦੀਬਾਨਿ ਬੁਲਾਇਆ ॥ ੧ ॥
ਚਲੁ [6]ਦਰਹਾਲੁ ਦੀਵਾਨਿ ਬੁਲਾਇਆ ॥
ਹਰਿ ਫੁਰਮਾਨੁ ਦਰਗਹ ਕਾ ਆਇਆ ॥ ੧ ॥ ਰਹਾਉ ॥
ਕਰਉ ਅਰਦਾਸਿ [7]ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥
ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥
ਸੁਬਹ ਨਿਵਾਜ [8]ਸਰਾਇ ਗੁਜਾਰਉ ॥ ੨ ॥
ਸਾਧ ਸੰਗਿ ਜਾਕਉ ਹਰਿ ਰੰਗੁ ਲਾਗਾ ॥
ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥
ਈਤ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥ ੩ ॥
ਜਾਗਤੁ ਸੋਇਆ ਜਨਮੁ ਗਵਾਇਆ ॥
ਮਾਲੁ ਧਨੁ ਜੋਰਿਆ ਭਇਆ ਪਰਾਇਆ ॥
ਕਹੁ ਕਬੀਰ ਤੇਈ ਨਰ ਭੂਲੇ ॥
ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥ ੪ ॥ ੩ ॥

---

੧. ਪੈ ਕੇ । ੨. ਤੁੱਛ ਹਾਂ । ੩. ਅਹਿਸਾਨ ਹੋਵੇਗਾ । ੪. ਕੱਲਰ ਵਾਲੀ ਧਰਤੀ । ੫. ਬੀਤਿਆਂ ਕੰਮਾਂ ਦਾ । ੬. ਛੇਤੀ, ਹੁਣੇ । ੭. ਗੋਂ, ਮਤਲਬ, ਗਰਜ਼ । ੮. ਮੁਸਾਫ਼ਰਖ਼ਾਨਾ ।

*ਸੂਹੀ ਲਲਿਤ ਕਬੀਰ ਜੀਉ ॥* (ਪੰਨਾ ੭੯੩)

ਏਕੁ ਕੋਟੁ ਪੰਚ [1]ਸਿਕਦਾਰਾ ਪੰਚੇ ਮਾਗਹਿ [2]ਹਾਲਾ ॥
ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ [3]ਦੁਖਾਲਾ ॥ ੧ ॥
ਹਰਿ ਕੇ ਲੋਗਾ ਮੋਕਉ ਨੀਤਿ ਡਸੈ [4]ਪਟਵਾਰੀ ॥
ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ
ਤਿਨਿ ਹਉ ਲੀਆ ਉਬਾਰੀ ॥ ੧ ॥ ਰਹਾਉ ॥
ਨਉ [5]ਡਾਡੀ ਦਸ [6]ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ ॥
ਡੋਰੀ ਪੂਰੀ ਮਾਪਹਿ ਨਾਹੀ ਬਹੁ [7]ਬਿਸਟਾਲਾ ਲੇਹੀ ॥ ੨ ॥
[8]ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥
ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ [9]ਰਿਜਮ ਨ ਕਾਈ ॥ ੩ ॥
ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾਕਾ ਨਾਉ ਬਿਬੇਕੋੁ ॥ ੪ ॥ ੫ ॥

## ਰਾਗੁ ਬਿਲਾਵਲੁ ॥

*ਬਿਲਾਵਲੁ ॥* (ਪੰਨਾ ੮੫੫)

ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ [10]ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥ ੧ ॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ॥
ਰਾਖੁ ਰਾਖੁ ਮੇਰੇ [11]ਬੀਠੁਲਾ ਜਨੁ ਸਰਨਿ ਤੁਮ੍ਾਰੀ ॥ ੧ ॥ ਰਹਾਉ ॥
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥ ੨ ॥
[12]ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ ॥
ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ [13]ਮੀਕਾ ॥
ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ ॥

---

੧. ਹਾਕਮ। ੨. ਮਾਮਲਾ। ੩. ਦੁਖਦਾਈ। ੪. ਚਿੱਤਰ ਗੁਪਤ ਜੋ ਪਟਵਾਰੀ ਵਾਂਙੂ ਹਿਸਾਬ ਰਖਦਾ ਹੈ। ੫. ਜਰੀਬ ਕਸ਼, ਮਿਨਤੀ ਕਰਨ ਵਾਲਾ। ੬. ਅਦਾਲਤੀ। ੭. ਰਿਸ਼ਵਤ, ਵੱਢੀ। ੮. ਬਹੱਤਰ ਹਜ਼ਾਰ ਨਾੜੀਆਂ ਵਾਲੇ ਸਰੀਰ ਵਿਚ। ੯. ਥੋੜ੍ਹੀ ਜਿਹੀ ਵੀ। ੧੦. ਕੰਦ-ਮੂਲ, ਜੜ੍ਹਾਂ, ਫਲ, ਫੁੱਲ। ੧੧. ਹੇ ਪਰਮਾਤਮਾ। ੧੨. ਬੁਢਾਪਾ। ੧੩. ਕਉਡੀ ਬਦਲੇ ਵੇਚ ਦਿੱਤਾ।

ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥ ੪ ॥ ੩ ॥

## ਰਾਗੁ ਗੋਂਡ ॥

ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧ (ਪੰਨਾ ੮੭੦)

ੴ ਸਤਿਗੁਰਪ੍ਰਸਾਦਿ ॥

ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥
ਮਿਲੈ ਅਸੰਤੁ [1]ਮਸਟਿ ਕਰਿ ਰਹੀਐ ॥ ੧ ॥
ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥
ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ ਝਖ ਮਾਰੀ ॥ ੨ ॥
ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥
ਕਹੁ ਕਬੀਰ [2]ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥

ਗੋਂਡ ॥ (ਪੰਨਾ ੮੭੧)

ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥ ੧ ॥
ਇਆ ਮੰਦਰ ਮਹਿ ਕੌਨ ਬਸਾਈ ॥ ਤਾਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ [3]ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ [4]ਖਾਤੀ ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥ ੩ ॥
ਗੁਰ ਪ੍ਰਸਾਦਿ ਮੈ [5]ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
ਕਹੁ ਕਬੀਰ ਇਹੁ ਰਾਮ ਕੀ ਅੰਸੁ ॥
[6]ਜਸ ਕਾਗਦ ਪਰ ਮਿਟੈ ਨ [7]ਮੰਸੁ ॥ ੪ ॥ ੨ ॥ ੫ ॥

ਗੋਂਡ ॥ (ਪੰਨਾ ੮੭੧)

ਤੂਟੇ [8]ਤਾਗੇ [9]ਨਿਖੁਟੀ ਪਾਨਿ ॥ ਦੁਆਰ ਊਪਰਿ [10]ਝਿਲਕਾਵਹਿ [11]ਕਾਨ ॥

---

੧. ਚੁੱਪ । ੨. ਖ਼ਾਲੀ । ੩. ਲਹੂ । ੪. ਤਰਖਾਣ (ਅਥਵਾ ਨੀਚ ਜਾਤ) । ੫. ਖੁੱਲ੍ਹਾ ਰਾਹ । ੬. ਜਿਸ ਤਰ੍ਹਾਂ । ੭. ਸਿਆਹੀ । ੮. ਧਾਗੇ । ੯. ਮੁੱਕੀ । ੧੦. ਚਿਲਕਦੇ ਹਨ । ੧੧. ਕਾਨੇ ।

[1]ਕੂਚ ਬਿਚਾਰੇ [2]ਫੂਟੇ ਫਾਲ ॥ ਇਆ ਮੁੰਡੀਆ ਸਿਰ [3]ਚਢਿਬੋ ਕਾਲ ॥ ੧ ॥
ਇਹੁ ਮੁੰਡੀਆ ਸਗਲੋ [4]ਦ੍ਰਬੁ ਖੋਈ ॥
ਆਵਤ ਜਾਤ [5]ਨਾਕ ਸਰ ਹੋਈ ॥ ੧ ॥ ਰਹਾਉ ॥
[6]ਤੁਰੀ [7]ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ ਵਾ ਕਾ ਮਨੁ ਰਾਤਾ ॥
ਲਰਿਕੀ ਲਰਿਕਨ [8]ਖੈਬੋ ਨਾਹਿ ॥
[9]ਮੁੰਡੀਆ [10]ਅਨਦਿਨੁ ਧਾਪੇ ਜਾਹਿ ॥ ੨ ॥
ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ [11]ਸਾਥਰੁ ਉਨ ਕਉ ਖਾਟ ॥
[12]ਮੂਡ ਪਲੋਸਿ [13]ਕਮਰ ਬਧਿ ਪੋਥੀ ॥
ਹਮ ਕਉ [14]ਚਾਬਨੁ ਉਨ ਕਉ ਰੋਟੀ ॥ ੩ ॥
ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥
ਸੁਨਿ ਅੰਧਲੀ ਲੋਈ ਬੇਪੀਰਿ ॥
ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥ ੪ ॥ ੩ ॥ ੬ ॥

ਗੋਂਡ (ਪੰਨਾ ੮੭੨)

ਜੈਸੇ ਮੰਦਰ ਮਹਿ [15]ਬਲਹਰ ਨਾ [16]ਠਾਹਰੈ ॥ ਨਾਮ ਬਿਨਾ ਕੈਸੇ ਪਾਰਿ ਉਤਰੈ ॥
ਕੁੰਭ ਬਿਨਾ ਜਲੁ ਨਾ ਟੀਕਾਵੈ ॥ ਸਾਧੂ ਬਿਨੁ ਐਸੇ [17]ਅਬਗਤੁ ਜਾਵੈ ॥ ੧ ॥
ਜਾਰਉ ਤਿਸੈ ਜੁ ਰਾਮੁ ਨ ਚੇਤੈ ॥
ਤਨ ਮਨ ਰਮਤ ਰਹੈ [18]ਮਹਿ ਖੇਤੈ ॥ ੧ ॥ ਰਹਾਉ ॥
ਜੈਸੇ [19]ਹਲਹਰ ਬਿਨਾ ਜਿਮੀ ਨਹੀ ਬੋਈਐ ॥
ਸੂਤ ਬਿਨਾ ਕੈਸੇ ਮਣੀ ਪਰੋਈਐ ॥
ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥੨॥
ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ [20]ਬਿੰਬ ਬਿਨਾ ਕੈਸੇ ਕਪਰੇ ਧੋਈ ॥
[21]ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ ॥ ੩ ॥

---

੧. ਕੂੱਚ । ੨. ਟੁੱਟੇ ਹੋਏ । ੩. ਚੜ੍ਹਿਆ ਹੋਇਆ । ੪. ਧਨ । ੫. ਨੱਕ ਜਿੰਦ ਆਈ ਹੈ । ੬. ਜਿਸਤੇ ਕੱਪੜਾ ਲਪੇਟਦੇ ਹਨ । ੭. ਨਾਲਾ । ੮. ਖਾਣ ਨੂੰ । ੯. ਵੈਰਾਗੀ ਸਾਧੂ । ੧੦. ਹਰ ਰੋਜ਼ । ੧੧. ਫੂਹੜ ਦੀ ਵਿਛਾਈ । ੧੨. ਸਿਰ ਤੇ ਹੱਥ ਫੇਰਦੇ ਹਨ । ੧੩. ਲੱਕ ਨਾਲ ਬੱਝੀਆਂ ਹੁੰਦੀਆਂ ਹਨ । ੧੪. ਦਾਣੇ ਚੱਬਣ ਨੂੰ । ੧੫. ਥੰਮ੍ਹ । ੧੬. ਆਸਰਾ । ੧੭. ਜਿਸਦੀ ਠੀਕ ਗਤੀ ਨਹੀਂ ਹੋਈ । ੧੮. ਸੰਸਾਰ ਮੰਡਲ ਵਿਚ ਤਨ ਮਨ ਕਰ ਕੇ ਖਚਿਤ ਰਹਿੰਦਾ ਹੈ । ੧੯. ਹਲਧਰ, ਹੱਲ ਚਲਾਉਣ ਵਾਲਾ, ਕਿਸਾਣ । ੨੦. ਜਲ । ੨੧. ਘੋੜੇ ।

ਜੈਸੇ ਬਾਜੇ ਬਿਨੁ ਨਹੀ ਲੀਜੈ [1]ਫੇਰੀ ॥ ਖਸਮਿ ਦੁਹਾਗਨਿ ਤਜਿ [2]ਅਉਹੇਰੀ ॥
ਕਹੈ ਕਬੀਰ ਏਕੈ ਕਰਿ ਕਰਨਾ ॥
ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥ ੪ ॥ ੬ ॥ ੯ ॥

## ਰਾਗੁ ਰਾਮਕਲੀ ॥

*ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ ॥* (ਪੰਨਾ ੯੬੯)

ਤੂ ਮੇਰੋ [3]ਮੇਰੁ ਪਰਬਤੁ ਸੁਆਮੀ ਓਟ [4]ਗਹੀ ਮੈ ਤੇਰੀ ॥
ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥ ੧ ॥
ਅਬ ਤਬ ਜਬ ਕਬ ਤੁਹੀ ਤੁਹੀ ॥
ਹਮ [5]ਤੁਅ [6]ਪਰਸਾਦ ਸੁਖੀ ਸਦ ਹੀ ॥ ੧ ॥ ਰਹਾਉ ॥
ਤੇਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥ ੨ ॥
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ [7]ਫੂਟਿ [8]ਗੁਮਾਨੀ ॥ ੩ ॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥
ਅਜੈ ਸੁ [9]ਚੋਭ ਕਉ [10]ਬਿਲਲ ਬਿਲਾਤੇ ਨਰਕੇ ਘੋਰ [11]ਪਚਾਹੀ ॥ ੪ ॥
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ [12]ਰਾਦੇ ॥
ਹਮ ਕਾਹੂ ਕੀ ਕਾਣਿ ਨ [13]ਕਢਤੇ ਅਪਨੇ ਗੁਰ ਪਰਸਾਦੇ ॥ ੫ ॥
ਅਬ ਤਉ ਜਾਇ ਚਢੇ [14]ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥ ੬ ॥ ੩ ॥
ਸੰਤਾ ਮਾਨਉ ਦੂਤਾ [15]ਡਾਨਉ ਇਹ [16]ਕੁਟਵਾਰੀ ਮੇਰੀ ॥
ਦਿਵਸ ਰੈਨਿ ਤੇਰੇ ਪਾਉ [17]ਪਲੋਸਉ ਕੇਸ ਚਵਰ ਕਰਿ ਫੇਰੀ ॥ ੧ ॥
ਹਮ [18]ਕੂਕਰ ਤੇਰੇ ਦਰਬਾਰਿ ॥
ਭਉਕਹਿ ਆਗੈ [19]ਬਦਨੁ ਪਸਾਰਿ ॥ ੧ ॥ ਰਹਾਉ ॥

---

੧. ਭੁਆਟਣੀ । ੨. ਨਿਰਾਦਰ ਕਰਕੇ ਛੱਡ ਦਿੱਤੀ । ੩. ਸੁਮੇਰ । ੪. ਫੜੀ । ੫. ਤੇਰੀ । ੬. ਕ੍ਰਿਪਾ । ੭. ਦੁਖੀ ਹੋ ਕੇ । ੮. ਹੰਕਾਰੀ । ੯. ਦਰਦ । ੧੦. ਵਿਰਲਾਪ ਕਰਦੇ ਹਨ । ੧੧. ਸੜਦੇ ਹਨ । ੧੨. ਰੱਦ ਕੀਤੇ । ੧੩. ਰਖਦੇ । ੧੪. ਤਖ਼ਤ । ੧੫. ਸਜ਼ਾ ਦੇਂਦਾ ਹਾਂ ; ੧੬. ਕੋਤਵਾਲ ਦਾ ਔਹਦਾ । ੧੭. ਮੱਲਾਂ । ੧੮. ਕੁੱਤੇ । ੧੯. ਮੂੰਹ ।

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ [1]ਦਗਾਈ ॥ ੨ ॥
ਦਾਗੇ ਹੋਹਿ ਸੁ ਰਨ ਮਹਿ [2]ਜੂਝਹਿ ਬਿਨੁ ਦਾਗੇ [3]ਭਗਿ ਜਾਈ ॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥ ੩ ॥
ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ [4]ਸਮ੍ਹਾਰਿ ॥ ੪ ॥
ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾਕਾ ਸੁਹਾਗੁ ॥ ੫ ॥ ੪ ॥
ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥ (ਪੰਨਾ ੯੭੧)
ਜਾਹਿ ਬੈਕੁੰਠਿ ਨਹੀ ਸੰਸਾਰਿ ॥
ਨਿਰਭਉ ਕੈ ਘਰਿ ਬਜਾਵਹਿ [5]ਤੂਰ ॥ ਅਨਹਦ ਬਜਹਿ ਸਦਾ ਭਰਪੂਰ ॥ ੧ ॥
ਐਸਾ ਸਿਮਰਨੁ ਕਰਿ ਮਨ ਮਾਹਿ ॥
ਬਿਨੁ ਸਿਮਰਨ ਮੁਕਤਿ [6]ਕਤ ਨਾਹਿ ॥ ੧ ॥ ਰਹਾਉ ॥
ਜਿਹ ਸਿਮਰਨ ਨਾਹੀ [7]ਨਨਕਾਰੁ ॥ ਮੁਕਤਿ ਕਰੈ ਉਤਰੈ ਬਹੁ ਭਾਰੁ ॥
ਨਮਸਕਾਰ ਕਰਿ ਹਿਰਦੈ ਮਾਹਿ ॥ ਫਿਰਿ ਫਿਰਿ ਤੇਰਾ ਆਵਨੁ ਨਾਹਿ ॥ ੨ ॥
ਜਿਹ ਸਿਮਰਨਿ ਕਰਹਿ ਤੂ ਕੇਲ ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥
ਸੋ ਦੀਪਕੁ ਅਮਰਕੁ ਸੰਸਾਰਿ ॥ ਕਾਮ ਕ੍ਰੋਧ ਬਿਖੁ ਕਾਢੀ ਲੇ ਮਾਰਿ ॥ ੩ ॥
ਜਿਹ ਸਿਮਰਨਿ ਤੇਰੀ ਗਤਿ ਹੋਇ ॥ ਸੋ ਸਿਮਰਨੁ ਰਖੁ ਕੰਠਿ ਪਰੋਇ ॥
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥ ਗੁਰ ਪਰਸਾਦੀ ਉਤਰਹਿ ਪਾਰਿ ॥੪॥
ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥ ਮੰਦਰਿ ਸੋਵਹਿ [8]ਪਟੰਬਰ ਤਾਨਿ ॥
ਸੇਜ ਸੁਖਾਲੀ [9]ਬਿਗਸੈ ਜੀਉ ॥ ਸੋ ਸਿਮਰਨੁ ਤੂ ਅਨਦਿਨੁ ਪੀਉ ॥ ੫ ॥
ਜਿਹ ਸਿਮਰਨ ਤੇਰੀ ਜਾਇ ਬਲਾਇ ॥ ਜਿਹ ਸਿਮਰਨ ਤੁਝੁ ਪੋਹੈ ਨ [10]ਮਾਇ ॥
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥
ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥ ੬ ॥
ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ ਗਿਰਾਸਿ ॥
ਜਾਗੁ ਸੋਇ ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥ ੭ ॥

---

੧. ਨਿਸ਼ਾਨ ਕੀਤਾ ਹੈ । ੨. ਲੜਦੇ ਹਨ । ੩. ਭੱਜ ਜਾਂਦੇ ਹਨ । ੪. ਸੰਭਾਲ । ੫. ਵਾਜੇ । ੬. ਕਿਸੇ ਤਰ੍ਹਾਂ ਵੀ । ੭. ਇਨਕਾਰ ਜਾਂ ਰੋਕ । ੮. ਪੱਟ ਦੇ ਕੱਪੜੇ, ਰੇਸ਼ਮੀ ਕੱਪੜੇ । ੯. ਖ਼ੁਸ਼ ਹੋਵੇ । ੧੦. ਮਾਇਆ ।

ਜਿਹ ਸਿਮਰਨ ਨਾਹੀ ਤੁਝੁ ਭਾਰ ॥ ਸੋ ਸਿਮਰਨੁ ਰਾਮ ਨਾਮ ਅਧਾਰੁ ॥
ਕਹਿ ਕਬੀਰ ਜਾਕਾ ਨਹੀ ਅੰਤੁ ॥ ਤਿਸਕੇ ਆਗੇ [1]ਤੰਤੁ ਨ ਮੰਤੁ ॥ ੮ ॥ ੯ ॥
ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥ (ਪੰਨਾ ੯੭੦)
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥ ੧ ॥
ਐਸਾ ਜੋਗੁ ਕਮਾਵਹੁ ਜੋਗੀ ॥
ਜਪ ਤਪ ਸੰਜਮੁ ਗੁਰਮੁਖਿ ਭੋਗੀ ॥ ੧ ॥ ਰਹਾਉ ॥
ਬੁਧਿ [2]ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥ ੨ ॥
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ [3]ਨਿਰਾਲਮ ਤਾੜੀ ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ [4]ਬਾੜੀ ॥ ੩ ॥ ੭ ॥

## ਰਾਗੁ ਮਾਰੂ ॥

*ਰਾਗੁ ਮਾਰੂ ਬਾਣੀ ਕਬੀਰ ਜੀਉ ਕੀ* (ਪੰਨਾ ੧੧੦੨)

ੴ ਸਤਿਗੁਰਪ੍ਰਸਾਦਿ ॥

[5]ਪਡੀਆ ਕਵਨ [6]ਕੁਮਤਿ ਤੁਮ ਲਾਗੇ ॥
[7]ਬੂਡਹੁਗੇ ਪਰਵਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ ॥ ੧ ॥ ਰਹਾਉ ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ [8]ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥ ੧ ॥
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
ਆਪਸ ਕਉ [9]ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥ ੨ ॥
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥ ੩ ॥
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥ ੪ ॥ ੧ ॥

---

੧. ਜੰਤ੍ਰ-ਮੰਤ੍ਰ । ੨. ਭਸਮ, ਰਾਖ । ੩. ਸੰਸਾਰ ਤੋਂ ਅਲੱਗ ।
੪. ਬਗੀਚੀ । ੫. ਪਾਂਡੇ । ੬. ਖੋਟੀ ਬੁੱਧੀ । ੭. ਡੁੱਬੋਗੇ । ੮. ਖੋਤਾ ।
੯. ਵੱਡੇ ਮਹਾਤਮਾ, ਸ੍ਰੇਸ਼ਟ ਮੁਨੀ ।

# ਰਾਗੁ ਕੇਦਾਰਾ ॥

## ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ (ਪੰਨਾ ੧੧੨੩)

ੴ ਸਤਿਗੁਰਪ੍ਰਸਾਦਿ ॥

ਉਸਤਤਿ ਨਿੰਦਾ ਦੋਊ [1]ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥ ੧ ॥
ਤੇਰਾ ਜਨੁ ਏਕੁ ਆਧੁ ਕੋਈ ॥
ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨ੍ਹੈ ਸੋਈ ॥ ੧ ॥ ਰਹਾਉ ॥
ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥
ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ ਹੀ ਪਰਮ ਪਦੁ ਪਾਇਆ ॥ ੨ ॥
ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥ ੩ ॥
ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥ ੪ ॥ ੧ ॥
ਰੀ [2]ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ [3]ਫਿਰਾਵਉ ॥
ਮਨੁ ਮਤਵਾਰ [4]ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥ ੧ ॥
ਬੋਲਹੁ ਭਈਆ ਰਾਮ ਕੀ ਦੁਹਾਈ ॥
ਪੀਵਹੁ ਸੰਤ ਸਦਾ ਮਤਿ ਦੁਰਲਭ
ਸਹਜੇ ਪਿਆਸ ਬੁਝਾਈ ॥ ੧ ॥ ਰਹਾਉ ॥
ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥ ੨ ॥
[5]ਨਗਰੀ ਏਕੈ [6]ਨਉ ਦਰਵਾਜੇ [7]ਧਾਵਤੁ ਬਰਜਿ ਰਹਾਈ ॥
[8]ਤ੍ਰਿਕੁਟੀ ਛੂਟੈ [9]ਦਸਵਾ ਦਰੁ ਖੂਲ੍ਹੈ ਤਾ ਮਨੁ [10]ਖੀਵਾ ਭਾਈ ॥ ੩ ॥

---

੧. ਦੂਰ ਕਰਕੇ । ੨. ਕਲਾਲਨੀ । ੩. ਆਸਾ ਮਨਸਾ ਨੂੰ ਸੰਸਾਰ ਵੱਲੋਂ ਹਟਾ ਕੇ ਅਕਾਲ ਪੁਰਖ ਵੱਲ ਫੇਰ । ੪. ਦਸਮ ਦੁਆਰ ਦਾ (ਮਾਨਸਰੋਵਰ) ਅੰਮ੍ਰਿਤਸਰ । ੫. ਸਰੀਰ । ੬. ਅੱਖ, ਕੰਨ ਆਦਿਕ ਨੌਂ ਛਿਦ੍ਰ । ੭. ਚੰਚਲ ਮਨ ਨੂੰ ਖੜਾ ਕਰੇ । ੮. ਤਿੰਨਾਂ ਗੁਣਾਂ ਦੀ ਗੁੰਝਲ । ੯. ਦਸਮ ਦੁਆਰ । ੧੦. ਮਸਤ ।

[1]ਅਭੈ ਪਦ [2]ਪੂਰਿ [3]ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥
[4]ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ [5]ਖੋਂਦ ਖੁਮਾਰੀ ॥ ੪ ॥ ੩ ॥

## ਰਾਗੁ ਭੈਰਉ ॥

*ਭੈਰਉ ਬਾਣੀ ਭਗਤਾ ਕੀ ਕਬੀਰ ਜੀਉ ਘਰੁ ੧ ॥* (ਪੰਨਾ ੧੧੫੮)

ਗੰਗਾ ਕੇ ਸੰਗ [6]ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ [7]ਨਿਬਰੀ ॥
ਬਿਗਰਿਓ ਕਬੀਰਾ ਰਾਮ ਦੁਹਾਈ ॥
ਸਾਚੁ ਭਇਓ [8]ਅਨ ਕਤਹਿ ਨ ਜਾਈ ॥ ੧ ॥ ਰਹਾਉ ॥
ਚੰਦਨ ਕੈ ਸੰਗਿ [9]ਤਰਵਰੁ ਬਿਗਰਿਓ॥ਸੋ ਤਰਵਰੁ ਚੰਦਨੁ ਹੋਇ ਨਿਬਰਿਓ॥੨॥
ਪਾਰਸ ਕੇ ਸੰਗ ਤਾਂਬਾ ਬਿਗਰਿਓ ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥ ੩ ॥
ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥੪॥੫॥

*ਮਹਲਾ ੫ ॥* (ਪੰਨਾ ੧੧੬੦)

ਜੋ ਪਾਥਰ ਕਉ ਕਹਤੇ ਦੇਵ ॥ ਤਾਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ [10]ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥ ੧ ॥
ਠਾਕੁਰੁ ਹਮਰਾ [11]ਸਦ ਬੋਲੰਤਾ ॥
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥ ੧ ॥ ਰਹਾਉ ॥
ਅੰਤਰਿ ਦੇਉ ਨ ਜਾਨੈ ਅੰਧੁ ॥ ਭ੍ਰਮ ਕਾ ਮੋਹਿਆ ਪਾਵੈ ਫੰਧੁ ॥
ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥ ੨ ॥
ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥
ਜੇ ਮਿਰਤਕ ਕਉ [12]ਬਿਸਟਾ ਮਾਹਿ ਰੁਲਾਈ ॥
ਤਾਂ ਮਿਰਤਕ ਕਾ ਕਿਆ ਘਟਿ ਜਾਈ ॥ ੩ ॥
ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥
ਦੂਜੈ ਭਾਇ ਬਹੁਤੁ ਘਰ ਘਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥ ੪ ॥

---

੧. ਜਿੱਥੇ ਜਨਮ ਮਰਨ ਦਾ ਡਰ ਨਹੀਂ । ੨. ਪਹੁੰਚ ਕੇ। ੩. ਤਿੰਨੇ ਤਾਪ (ਅਧਿਆਤਮਿਕ-ਦੇਹ ਦੇ ਰੋਗ ਤੇ ਕ੍ਰੋਧ ਆਦਿਕ ਮਨ ਦੇ ਵਿਕਾਰ, ਆਦਿ-ਭੌਤਿਕ—ਮੱਛਰ, ਸੱਪ, ਸ਼ੇਰ ਆਦਿ ਤੋਂ ਦੁੱਖ,ਆਦਿ-ਦੈਵਿਕ—ਧੁੱਪ, ਪਾਲਾ ਹਨੇਰੀ ਆਦਿਕ) । ੪. ਔਖੀ ਘਾਟੀ । ੫. ਅੰਗੂਰੀ ਸ਼ਰਾਬ । ੬. ਨਦੀ (ਜਮਨਾ) । ੭. ਨਿੱਬੜੀ; ਅੰਤ ਨੂੰ ਗੰਗਾ ਹੀ ਹੋ ਗਈ । ੮. ਹੋਰ ਕਿੱਧਰੇ ਨਹੀਂ ਜਾਏਗਾ। ੯. ਬਿਰਛ। ੧੦. ਪੈਰੀਂ ਪੈਂਦਾ ਹੈ । ੧੧. ਸਦਾ ਬੋਲਦਾ ਹੈ। ੧੨. ਗੰਦਗੀ।

ਜਲ ਮਹਿ [1]ਮੀਨ ਮਾਇਆ ਕੇ [2]ਬੇਧੇ ॥ ਦੀਪਕ ਪਤੰਗ ਮਾਇਆ ਕੇ ਛੇਦੇ ॥
ਕਾਮ ਮਾਇਆ [3]ਕੁੰਚਰ ਕਉ ਬਿਆਪੈ ॥
[4]ਭੁਇਅੰਗਮ [5]ਭ੍ਰਿੰਗ ਮਾਇਆ ਮਹਿ ਖਾਪੇ ॥ ੧ ॥
ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ [6]ਡਹਕਾਈ ॥ ੧ ॥ ਰਹਾਉ ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥ [7]ਸਾਕਰ ਮਾਖੀ ਅਧਿਕ [8]ਸੰਤਾਪੇ ॥
ਤੁਰੇ ਉਸਟ ਮਾਇਆ ਮਹਿ ਭੇਲਾ॥ਸਿਧ ਚਉਰਾਸੀਹ ਮਾਇਆ ਮਹਿ ਖੇਲਾ॥੨॥
ਛਿਅ ਜਤੀ ਮਾਇਆ ਕੇ ਬੰਦਾ ॥ ਨਵੈ ਨਾਥ ਸੂਰਜ ਅਰੁ ਚੰਦਾ ॥
ਤਪੇ ਰਖੀਸਰ ਮਾਇਆ ਮਹਿ ਸੂਤਾ॥ਮਾਇਆ ਮਹਿ ਕਾਲੁ ਅਰੁ ਪੰਚ ਦੂਤਾ॥੩॥
ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥
ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥ ੪ ॥
ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰਤੇਵ ॥
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ ਸਾਧੂ ਪਾਇਆ ॥ ੫ ॥ ੫ ॥ ੧੩ ॥
ਸਭੁ ਕੋਈ ਚਲਨ ਕਹਤ ਹੈ ਊਹਾਂ ॥ (ਪੰਨਾ ੧੧੬੧)
ਨਾ ਜਾਨਉ ਬੈਕੁੰਠੁ ਹੈ ਕਹਾਂ ॥ ੧ ॥ ਰਹਾਉ ॥
ਆਪ ਆਪਕਾ [9]ਮਰਮੁ ਨ ਜਾਨਾਂ ॥ ਬਾਤਨ ਹੀ ਬੈਕੁੰਠੁ ਬਖਾਨਾਂ ॥ ੧ ॥
ਜਬ ਲਗੁ ਮਨ ਬੈਕੁੰਠ ਕੀ ਆਸ ॥ ਤਬ ਲਗੁ ਨਾਹੀ ਚਰਨ ਨਿਵਾਸ ॥੨॥
ਖਾਈ [10]ਕੋਟੁ ਨ [11]ਪਰਲ [12]ਪਗਾਰਾ ॥ ਨਾ ਜਾਨਉ ਬੈਕੁੰਠ ਦੁਆਰਾ ॥ ੩ ॥
ਕਹਿ ਕਮੀਰ ਅਬ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥੪॥੮॥੧੬॥
ਕਿਉ ਲੀਜੈ [13]ਗਢੁ [14]ਬੰਕਾ ਭਾਈ ॥
[15]ਦੋਵਰ [16]ਕੋਟ ਅਰੁ [17]ਤੇਵਰ ਖਾਈ ॥ ੧ ॥ ਰਹਾਉ ॥
[18]ਪਾਂਚ [19]ਪਚੀਸ ਮੋਹ ਮਦ [20]ਮਤਸਰ [21]ਆਡੀ ਪਰਬਲ ਮਾਇਆ ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥ ੧ ॥

---

੧. ਮੱਛੀ । ੨. ਵਿੰਨ੍ਹੇ ਹੋਏ । ੩. ਹਾਥੀ । ੪. ਸੱਪ । ੫. ਭੌਰਾ । ੬. ਭਰਮ ਵਿਚ ਪਏ ਹਨ । ੭. ਸ਼ਹਿਦ ਦੀ ਮੱਖੀ । ੮. ਦੁੱਖ ਪਾਉਂਦੇ ਹਨ । ੯. ਭੇਦ । ੧੦. ਕਿਲਾ । ੧੧. ਸ਼ਹਿਰ ਦੀ ਬਸਤੀ । ੧੨. ਰਾਜ ਮਹਿਲ । ੧੩. ਕਿਲਾ, ਤ੍ਰਿਲੋਕੀ (ਮਨ ਮਾਯਾ ਦਾ ਦੇਸ) । ੧੪. ਬਾਂਕਾ, ਟੇਢਾ, ਜਿਸਦਾ ਜਿੱਤਣਾ ਔਖਾ ਹੈ । ੧੫. ਦੋਹਰਾ, ਅਰਥਾਤ ਦ੍ਵੈਤ ਜਾਂ ਆਵਣ ਅਤੇ ਵਿਖੇਪ ਦਾ । ੧੬. ਫ਼ਸੀਲ । ੧੭. ਤੇਹਰੀ (ਤਿੰਨਾਂ ਗੁਣਾਂ ਦੀ) । ੧੮. ਪੰਚ ਤੱਤ । ੧੯. ਪੰਝੀ ਪ੍ਰਕ੍ਰਿਤੀਆਂ । ੨੦. ਈਰਖਾ । ੨੧. ਓਟ ਰੂਪ ਵੱਟ, ਮੋਰਚੇ ਲਈ ।

ਕਾਮੁ [1]ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
ਕ੍ਰੋਧੁ ਪ੍ਰਧਾਨੁ ਮਹਾ ਬਡ [2]ਦੁੰਦਰ ਤਹ ਮਨੁ [3]ਮਾਵਾਸੀ ਰਾਜਾ ॥ ੨ ॥
ਸ੍ਵਾਦ [4]ਸਨਾਹ [5]ਟੋਪੁ ਮਮਤਾ ਕੋ [6]ਕੁਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰ ਇਉ ਗਢੁ ਲੀਓ ਨ ਜਾਈ ॥ ੩ ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ [7]ਸਿਝਾਇਆ ॥ ੪ ॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ ॥ ੫ ॥
ਭਗਵਤ [8]ਭੀਰਿ [9]ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥ ੬ ॥ ੯ ॥ ੧੭ ॥

### ਭੈਰਉ ਕਬੀਰ ਜੀਉ ਅਸਟਪਦੀ ਘਰੁ ੨ (ਪੰਨਾ ੧੧੬੨)

ੴ ਸਤਿਗੁਰਪ੍ਰਸਾਦਿ ॥

[10]ਅਗਮ [11]ਦ੍ਰੁਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥
ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥ ੧ ॥
ਇਹੁ ਜੀਉ ਰਾਮ ਨਾਮ ਲਿਵ ਲਾਗੈ ॥
ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥ ੧ ॥ ਰਹਾਉ ॥
[12]ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥ ਹਉਮੈ ਗਾਵਨਿ ਗਾਵਹਿ ਗੀਤ ॥
ਅਨਹਦ ਸਬਦ ਹੋਤ [13]ਝੁਨਕਾਰ ॥ ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ ॥ ੨ ॥
[14]ਖੰਡਲ ਮੰਡਲ ਮੰਡਲ ਮੰਡਾ ॥ [15]ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
ਅਗਮ ਅਗੋਚਰੁ ਰਹਿਆ [16]ਅਭਅੰਤ॥ਪਾਰੁ ਨ ਪਾਵੈ ਕੋ [17]ਧਰਨੀਧਰ ਮੰਤ॥੩॥

---

੧. ਕਿਵਾੜ ਦਾ ਰਾਖਾ, ਡੇਉੜ੍ਹੀ ਦਾ ਦਰੋਗਾ, ਕਿਲੇ ਦਾ ਜਮਾਦਾਰ। ੨. ਫ਼ਸਾਦੀ, ਝਗੜਾਲੂ। ੩. ਆਕੀ। ੪. ਸੰਜੋ, ਜ਼ਰਾ ਬਕਤਰ। ੫. ਖ਼ੋਦ, ਲੋਹੇ ਦੀ ਟੋਪੀ। ੬. ਭੈੜੀ ਬੁੱਧੀ, ਕੁਮਤਿ। ੭. ਕੰਮ ਫਤ੍ਹੇ ਕੀਤਾ। ੮. ਭਗਤ ਲੋਕਾਂ ਦੀ ਭੀੜ ਅਰਥਾਤ ਸੈਨਾ ਨਾਲ। ੯. ਸਿਮਰਨ ਦੀ ਤਾਕਤ ਨਾਲ। ੧੦. ਗੰਮਤਾ ਤੋਂ ਪਰੇ। ੧੧. ਔਖੇ ਰਸਤੇ ਵਾਲਾ। ੧੨. ਕਰੂਪ। ੧੩. ਇਕ ਰਸ ਅਵਾਜ਼। ੧੪. ਖੰਡਾਂ ਬ੍ਰਹਮੰਡਾਂ ਦੀ ਰਚਨਾ ਜਿਸ ਵਿਚ ਅਨੇਕ ਦੇਸ ਸਜਾਏ ਹਨ। ੧੫. ਤਿੰਨ ਲੋਕ, ਤਿੰਨ ਖੰਡ ਅਰਥਾਤ ਪਿੰਡ, ਅੰਡ ਤੇ ਬ੍ਰਹਮੰਡ। ੧੬. ਆਪਣੇ ਅੰਦਰ। ੧੭. ਧਰਤੀ ਦੇ ਮਾਲਕ ਵਾਹਿਗੁਰੂ ਦੇ ਮੰਤ ਅਰਥਾਤ ਇਰਾਦੇ ਦਾ ਕੋਈ ਅੰਤ ਨਹੀਂ ਪਾ ਸਕਦਾ।

[1]ਕਦਲੀ [2]ਪੁਹਪ ਧੂਪ ਪਰਗਾਸ ॥ ਰਜ [3]ਪੰਕਜ ਮਹਿ ਲੀਓ ਨਿਵਾਸ ॥
ਦੁਆਦਸ ਦਲ [4]ਅਭ ਅੰਤਰਿ [5]ਮੰਤ ॥ ਜਹ ਪਉੜੇ ਸ੍ਰੀ ਕਮਲਾ ਕੰਤ ॥੪॥
[6]ਅਰਧ ਉਰਧ ਮੁਖਿ ਲਾਗੋ ਕਾਸੁ ॥ ਸੁੰਨ ਮੰਡਲ ਮਹਿ ਕਰਿ ਪਰਗਾਸੁ ॥
ਊਹਾਂ ਸੂਰਜ ਨਾਹੀ ਚੰਦ ॥ ਆਦਿ ਨਿਰੰਜਨੁ ਕਰੈ ਅਨੰਦ ॥ ੫ ॥
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ ਮਾਨ ਸਰੋਵਰਿ ਕਰਿ ਇਸਨਾਨੁ ॥
ਸੋਹੰ ਸੋ ਜਾਕਉ ਹੈ ਜਾਪ ॥ ਜਾਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥ ੬ ॥
ਅਬਰਨ ਬਰਨ [7]ਘਾਮ ਨਹੀ ਛਾਮ ॥ ਅਵਰ ਨ ਪਾਈਐ ਗੁਰ ਕੀ [8]ਸਾਮ ॥
[9]ਟਾਰੀ ਨ ਟਰੈ ਆਵੈ ਨ ਜਾਇ ॥ ਸੁੰਨ ਸਹਜ ਮਹਿ ਰਹਿਓ ਸਮਾਇ ॥ ੭ ॥
ਮਨ ਮਧੇ ਜਾਨੈ ਜੇ ਕੋਇ ॥ ਜੋ ਬੋਲੈ ਸੋ ਆਪੈ ਹੋਇ ॥
ਜੋਤਿ [10]ਮੰਤ੍ਰਿ ਮਨਿ ਅਸਥਿਰੁ ਕਰੈ ॥ ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥
ਕੋਟਿ [11]ਸੂਰ ਜਾਕੈ ਪਰਗਾਸ ॥ (ਪੰਨਾ ੧੧੬੨)
ਕੋਟਿ ਮਹਾਦੇਵ ਅਰੁ [12]ਕਬਿਲਾਸ ॥
[13]ਦੁਰਗਾ ਕੋਟਿ ਜਾਕੈ [14]ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥ ੧ ॥
ਜਉ [15]ਜਾਚਉ ਤਉ ਕੇਵਲ ਰਾਮ ॥
[16]ਆਨ ਦੇਵ ਸਿਉ ਨਾਹੀ ਕਾਮ ॥ ੧ ॥ ਰਹਾਉ ॥
ਕੋਟਿ ਚੰਦ੍ਰਮੇ ਕਰਹਿ [17]ਚਰਾਕ ॥ [18]ਸੁਰ ਤੇਤੀਸ [19]ਉਜੇਵਹਿ ਪਾਕ ॥
ਨਵ ਗ੍ਰਹ ਕੋਟਿ [20]ਠਾਢੇ ਦਰਬਾਰ ॥ [21]ਧਰਮ ਕੋਟਿ ਜਾਕੈ [22]ਪ੍ਰਤਿਹਾਰ ॥੨॥
ਪਵਨ ਕੋਟਿ [23]ਚਉਬਾਰੇ ਫਿਰਹਿ ॥ [24]ਬਾਸਕ ਕੋਟਿ ਸੇਜ [25]ਬਿਸਥਰਹਿ ॥
ਸਮੁੰਦ ਕੋਟਿ ਜਾਕੇ [26]ਪਾਨੀਹਾਰ ॥ [27]ਰੋਮਾਵਲਿ ਕੋਟਿ ਅਠਾਰਹ ਭਾਰ ॥੩॥
ਕੋਟਿ [28]ਕਮੇਰ ਭਰਹਿ ਭੰਡਾਰ ॥ ਕੋਟਿਕ ਲਖਮੀ ਕਰੈ ਸੀਗਾਰ ॥
ਕੋਟਿਕ ਪਾਪ ਪੁੰਨ ਬਹੁ [29]ਹਿਰਹਿ ॥ ਇੰਦ੍ਰ ਕੋਟਿ ਜਾਕੇ ਸੇਵਾ ਕਰਹਿ ॥ ੪ ॥

---

੧. ਕੇਲਾ । ੨. ਫੁੱਲ । ੩. ਚਿੱਕੜ । ੪. ਅੰਤਹਕਰਣ ਵਿੱਚ । ੫. ਮੰਤ੍ਰ । ੬. ਉੱਚੇ ਨੀਵੇਂ ਅਸਥਾਨਾਂ ਵਿਚ ਓਹੀ ਵਿਆਪਕ ਹੈ । ੭. ਧੁੱਪ । ੮. ਸ਼ਰਣ । ੯. ਟਾਲੀ ਨਹੀਂ ਟਲਦੀ । ੧੦. ਗੁਰੂ ਦੇ ਮੰਤ੍ਰ ਜਾਂ ਉਪਦੇਸ਼ ਦੁਆਰਾ ਜੋਤ ਨੂੰ ਮਨ ਵਿੱਚ ਠਹਿਰਾਏ । ੧੧. ਸੂਰਜ । ੧੨. ਕੈਲਾਸ਼ ਪਰਬਤ । ੧੩. ਦੇਵੀ । ੧੪. ਮਾਲਸ਼ । ੧੫. ਮੰਗਦਾ ਹਾਂ । ੧੬. ਦੂਜੇ । ੧੭. ਚਾਨਣ । ੧੮. ਦੇਵਤੇ । ੧੯. ਭੋਜਨ ਖਾਂਦੇ ਹਨ । ੨੦. ਖੜੇ । ੨੧. ਧਰਮ ਰਾਜ । ੨੨. ਡੇਉਢੀ ਬਰਦਾਰ, ਦਰਬਾਨ । ੨੩. ਚਾਰ-ਚੁਫੇਰੇ । ੨੪. ਸ਼ੇਸ਼ ਨਾਗ । ੨੫. ਵਿਛਾ ਰਹੇ ਹਨ । ੨੬. ਪਾਣੀ ਭਰਨ ਵਾਲੇ । ੨੭. ਵਾਲ ਹਨ । ੨੮. ਕੁਬੇਰ । ੨੯. ਮਿਟ ਜਾਂਦੇ ਹਨ ।

ਛਪਨ ਕੋਟਿ ਜਾਕੈ ਪ੍ਰਤਿਹਾਰ ॥ ਨਗਰੀ ਨਗਰੀ [1]ਖਿਅਤ ਅਪਾਰ ॥
[2]ਲਟ [3]ਛੂਟੀ ਵਰਤੈ [4]ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥ ੫ ॥
ਕੋਟਿ ਜਗ ਜਾਕੈ ਦਰਬਾਰ ॥ [5]ਗੰਧ੍ਰਬ ਕੋਟਿ ਕਰਹਿ ਜੈਕਾਰ ॥
ਬਿਦਿਆ ਕੋਟਿ ਸਭੈ ਗੁਨ ਕਹੈ ॥ ਤਉ ਪਾਰਬ੍ਰਹਮ ਕਾ ਅੰਤੁ ਨ ਲਹੈ ॥ ੬ ॥
ਬਾਵਨ ਕੋਟਿ ਜਾਕੈ [6]ਰੋਮਾਵਲੀ ॥ ਰਾਵਨ ਸੈਨਾ ਜਹ ਤੇ ਛਲੀ ॥
ਸਹਸ ਕੋਟਿ ਬਹੁ ਕਹਤ ਪੁਰਾਨ ॥ ਦੁਰਜੋਧਨ ਕਾ ਮਥਿਆ ਮਾਨੁ ॥ ੭ ॥
[7]ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ ॥ ਅੰਤਰ ਅੰਤਰਿ ਮਨਸਾ ਹਰਹਿ ॥
ਕਹਿ ਕਬੀਰ ਸੁਨਿ ਸਾਰਿਗ ਪਾਨ ॥ ਦੇਹਿ ਅਭੈ ਪਦੁ ਮਾਂਗਉ ਦਾਨ ॥ ੮ ॥

## ਰਾਗੁ ਪ੍ਰਭਾਤੀ ॥

*ਪ੍ਰਭਾਤੀ ॥* (ਪੰਨਾ ੧੩੪੯)

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥
ਲੋਗਾ ਭਰਮਿ ਨ ਭੂਲਹੁ ਭਾਈ ॥
[8]ਖਾਲਿਕੁ [9]ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨ ਹਾਰੈ ॥
ਨਾ ਕਛੁ [10]ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ [11]ਕੁੰਭਾਰੈ ॥ ੨ ॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥ ੩ ॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ੪ ॥ ੩ ॥

*ਪ੍ਰਭਾਤੀ ॥* (ਪੰਨਾ ੧੩੫੦)

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥ ੧ ॥
ਮੁਲਾਂ ਕਹਹੁ ਨਿਆਉ ਖੁਦਾਈ ॥ ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ [12]ਬਿਸਮਿਲਿ ਕੀਆ ॥

---

੧. ਪ੍ਰਸਿੱਧ ਹੈ । ੨. ਜਟਾਂ । ੩. ਖੁੱਲ੍ਹੀਆਂ । ੪. ਭਿਆਨਕ । ੫. ਸੁਰਗ ਦੇ ਗਵੱਯੇ । ੬. ਸਰੀਰ ਦੇ ਸਾਰੇ ਰੋਮ । ੭. ਕਾਮਦੇਵ । ੮. ਸਿਰਜਨਹਾਰ । ੯. ਸ੍ਰਿਸ਼ਟੀ । ੧੦. ਲੇਪ, ਦੋਸ਼ । ੧੧. ਘੁਮਿਆਰ ਦਾ ਹੈ । ੧੨. ਹਲਾਲ ਕੀਤਾ, ਬਿਸਮਿੱਲਾ ਕਹਿਕੇ ਵੱਢਿਆ ।

ਜੋਤਿ ਸਰੂਪ [1]ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ ੨ ॥
ਕਿਆ [2]ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸਕਾ ਮਰਮੁ ਨ ਜਾਨਿਆ ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥ ੪ ॥ ੪ ॥

ਸਲੋਕ ॥ (ਪੰਨਾ ੧੩੬੬)

ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥ ੨੯ ॥



੧. ਬ੍ਰਹਮੰਡ ਦਾ ਸ਼ਬਦ । ੨. ਵੁਜ਼ੂ, ਨਮਾਜ਼ ਪੜ੍ਹਣ ਤੋਂ ਪਹਿਲਾਂ ਹੱਥਾਂ ਪੈਰਾਂ ਅਤੇ ਮੂੰਹ ਦਾ ਧੋਣਾ, ਪੰਜ ਇਸ਼ਨਾਨਾ ।

# ਸ੍ਰੀ ਨਾਮ ਦੇਵ ਜੀ

## ਜਨਮ—

ਆਪਦਾ ਜਨਮ ਕੱਤਕ ਸੁਦੀ ੧੧ ਐਤਵਾਰ ਦੇ ਦਿਨ ਸੰਮਤ ੧੩੨੮ ਬਿ: (ਮੁਤਾਬਕ ੧੨੭੨ ਈ:) ਪੰਡਰਪੁਰ ਨਗਰ (ਬੰਬਈ ਦੇ ਇਲਾਕੇ ਵਿਚ) ਹੋਇਆ।

## ਮਾਤਾ ਪਿਤਾ—

ਆਪਦੇ ਮਾਨਯੋਗ ਪਿਤਾ ਦਾ ਨਾਮ ਦਾਮ ਸੇਠ ਜੀ ਅਤੇ ਮਾਤਾ ਜੀ ਦਾ ਨਾਮ ਗੋਣਾ ਬਾਈ ਜੀ ਸੀ।

## ਵਿਵਾਹ—

ਆਪਦਾ ਵਿਵਾਹ ਗੋਬਿੰਦ ਸੇਠ ਜੀ ਦੀ ਪੁੱਤ੍ਰੀ ਰਾਜ ਬਾਈ ਨਾਲ ਹੋਇਆ।

## ਜੋਤੀ ਜੋਤ ਸਮਾਉਣਾ—

੧ ਮਾਘ ੧੪੦੮ ਬਿ: ਨੂੰ ੮੦ ਵਰ੍ਹਿਆਂ ਦੀ ਉਮਰ ਬਿਤਾ ਕੇ ਆਪ ਜੋਤੀ ਜੋਤ ਸਮਾਏ।

ਆਪ ਬਚਪਨ ਤੋਂ ਹੀ ਹੋਣਹਾਰ ਸਨ ਅਤੇ ਅੱਠਾਂ ਸਾਲਾਂ ਦੀ ਆਯੂ ਵਿਚ ਹੀ ਵਿੱਠਲ-ਵਿੱਠਲ (ਮਰਹਟੀ ਭਾਸ਼ਾ ਵਿੱਚ ਪਰਮੇਸ਼੍ਵਰ ਦਾ ਨਾਮ ਹੈ) ਜਪਦੇ ਸਨ।

ਆਪ ਦੀ ਸ਼ਾਦੀ ਹੋ ਜਾਣ ਤੇ ਵੀ ਆਪਦਾ ਮਨ ਵੈਰਾਗ ਪੂਰਤ ਹੀ ਰਿਹਾ। ਆਪ ਪਹਿਲੀ ਆਯੂ ਵਿਚ ਕਰਮ-ਕਾਂਡੀ ਅਰ ਮੂਰਤੀ-ਪੂਜਕ ਸਨ। ਗੁਰੂ ਧਾਰਨ ਦੀ ਤੀਬਰ ਇੱਛਾ ਰਖਦੇ ਸਨ। ਆਪ ਨੇ ਵਿਸ਼ੋਭਾ ਖੇਚਰ ਜੀ ਨੂੰ ਗੁਰੂ ਧਾਰਨ ਕਰ ਲਿਆ। ਨਾਮ ਦੀ ਅਜੇਹੀ ਰੰਗਣ ਚੜ੍ਹੀ ਕਿ ਘਰ ਦੇ ਕੰਮ ਭੁੱਲ ਗਏ ਅਤੇ ਪਰਮੇਸ਼ਰ ਦੇ ਨਾਮ ਬਿਨਾ ਕੁਝ ਚੰਗਾ ਨਾ ਲੱਗੇ।

ਮਾਤਾ-ਪਿਤਾ ਨੇ ਆਪ ਨੂੰ ਦੁਨੀਆਂ ਦੇ ਵਿਹਾਰਾਂ ਵਿੱਚ ਲਗਾਣ ਦਾ ਯਤਨ ਕੀਤਾ, ਪਰ ਸਫਲਤਾ ਨ ਹੋਈ।

ਆਪ ਨੇ ਪਿੰਡ ਭਟੀਵਾਲ ਜ਼ਿਲਾ ਗੁਰਦਾਸਪੁਰ ਵਿਚ ਇਕ ਛੱਪੜ

ਪੁਟਵਾਇਆ ਜਿਸਦਾ ਨਾਮ ਹੁਣ ਤਕ ਨਾਮਿਆਣਾ ਪ੍ਰਸਿਧ ਹੈ। ਇੱਥੋਂ ਟੁਰ ਕੇ ਆਪ ਨੇ ਘੁਮਾਣ ਨਾਮੀ ਪਿੰਡ ਜ਼ਿਲਾ ਗੁਰਦਾਸਪੁਰ ਤਹਿਸੀਲ ਬਟਾਲਾ ਵਿਚ ਆ ਡੇਰਾ ਕੀਤਾ। ਇੱਥੇ ਆਪ ਨੇ ਇਕ ਤਾਲ ਬਣਵਾਇਆ ਅਤੇ ਬਾਕੀ ਦੀ ਆਯੂ ਇੱਥੇ ਰਹਿਕੇ ਜੀਵਾਂ ਵਿਚ ਮਾਲਕ ਦੀ ਭਗਤੀ ਅਤੇ ਨਾਮ ਦਾ ਖੁੱਲ੍ਹਾ ਪਰਚਾਰ ਕਰਦੇ ਰਹੇ।

## ਰਾਗੁ ਆਸਾ ॥

*ਆਸਾ ॥* (ਪੰਨਾ ੪੮੫)

ਆਨੀਲੇ [1]ਕੁੰਭ ਭਰਾਈਲੇ [2]ਊਦਕ ਠਾਕੁਰ ਕਉ ਇਸਨਾਨੁ ਕਰਉ ॥
ਬਇਆਲੀਸ ਲਖ ਜੀ ਜਲ ਮਹਿ ਹੋਤੇ [3]ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ [4]ਭੈਲਾ ॥
ਮਹਾ ਅਨੰਦ ਕਰੇ ਸਦ ਕੇਲਾ ॥ ੧ । ਰਹਾਉ ॥
ਆਨੀਲੇ ਫੂਲ ਪਰੋਈ ਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥ ੨ ॥
ਆਨੀਲੇ ਦੂਧੁ ਰੀਧਾਈ ਲੇ ਖੀਰੰ ਠਾਕੁਰ ਕਉ [5]ਨੈਵੇਦੁ ਕਰਉ ॥
ਪਹਿਲੇ ਦੂਧੁ [6]ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥ ੩ ॥
[7]ਈਭੈ ਬੀਠਲੁ [8]ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥ ੪ ॥ ੨ ॥

*ਆਸਾ ॥* (ਪੰਨਾ ੪੮੫)

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
[9]ਉਦਕ ਮਾਹਿ ਜੈਸੇ ਬਗੁ ਧਿਆਨੁ [10]ਮਾਡੈ ॥ ੧ ॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥ ੧ ॥ ਰਹਾਉ ॥
[11]ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ [12]ਠਗਦੇਉ ਬਖਾਨੈ ॥ ੨ ॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥
ਰਾਮ ਰਸਾਇਨ ਪੀਉ ਰੇ [13]ਦਗਰਾ ॥ ੩ ॥ ੪ ॥

---

੧. ਘੜਾ ੨. ਪਾਣੀ ੩. ਠਾਕੁਰ । ੪. ਮਿਲਿਆ ਹੋਇਆ । ੫. ਅਰਪਨ । ੬. ਚੁੰਘਿਆ । ੭. ਇੱਧਰ । ੮. ਉੱਧਰ । ੯. ਪਾਣੀ । ੧੦. ਲਾਉਂਦਾ ਹੈ । ੧੧. ਸ਼ੇਰ ਵਾਙੂੰ । ੧੨. ਠੱਗਾਂ ਦਾ ਸਰਦਾਰ । ੧੩. ਰਾਹੀ, ਮੁਸਾਫ਼ਰ ।

## ਰਾਗੁ ਸੋਰਠਿ ॥

ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨ (ਪੰਨਾ ੬੫੬)

ੴ ਸਤਿਗੁਰਪ੍ਰਸਾਦਿ ॥

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥ ੧ ॥
[1]ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥ ੧ ॥ ਰਹਾਉ ॥
ਜਹ ਝਿਲਿਮਿਲਿਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥ ੨ ॥
[2]ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥ ੩ ॥
ਜਹ ਅਨਹਤ ਸੂਰ [3]ਉਜ੍ਯ੍ਯਾਰਾ ॥ ਤਹ ਦੀਪਕ ਜਲੈ [4]ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾਂ ਸਹਜ ਸਮਾਨਿਆ ॥ ੪ ॥ ੧ ॥

## ਰਾਗੁ ਧਨਾਸਰੀ ॥

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ ॥ (ਪੰਨਾ ੬੯੩)

ਦਸ ਬੈਰਾਗਨਿ ਮੋਹਿ ਬਸਿ ਕੀਨੑੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥ ੧ ॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ਰਹਾਉ॥
ਬਜਰ [5]ਕੁਠਾਰੁ ਮੋਹਿ ਹੈ [6]ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰ ਪਾਵਉ ॥ ੨ ॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥ ੩ ॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮ ਦੇਉ ਬਾਹਰਿ ਕਿਆ ਭਰਮਹੁ

---

੧. ਸ਼ਬਦ ਵਿਚ ਸਮਾ ਗਿਆ । ੨. ਰਤਨ ਰੂਪੀ ਕਮਲ ਵਾਲਾ ਅਸਥਾਨ ਅਰਥਾਤ ਸਹੰਸ-ਦਲ-ਕਵਲ । ੩. ਉਜਾਲਾ, ਚਾਨਣ । ੪. ਧੂੰਏਂ ਅਤੇ ਧੁੰਧਲੇਪਨ ਤੋਂ ਰਹਿਤ । ੫. ਕੁਹਾੜਾ । ੬. ਛਿੰਨ-ਛਿੰਨ (ਟੋਟੇ-ਟੋਟੇ) ਕੀਤਾ ।

ਇਹ ਸੰਜਮ ਹਰਿ ਪਾਈਐ ॥ ੪ ॥ ੨ ॥
[1]ਮਾਰਵਾੜਿ ਜੈਸੇ [2]ਨੀਰੁ [3]ਬਾਲਹਾ (ਪੰਨਾ ੬੯੩)
ਬੇਲਿ ਬਾਲਹਾ [4]ਕਰਹਲਾ ॥
ਜਿਉ [5]ਕੁਰੰਕ [6]ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥
ਤੇਰਾ ਨਾਮੁ [7]ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ਰਹਾਉ॥
ਜਿਉ [8]ਧਰਣੀ ਕਉ ਇੰਦ੍ਰੁ ਬਾਲਹਾ [9]ਕੁਸਮ ਬਾਸੁ ਜੈਸੇ ਭਵਰਲਾ ॥
ਜਿਉ [10]ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੧ ॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ [11]ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੩ ॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥ ੪ ॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥ ੫ ॥ ੩ ॥

## ਰਾਗੁ ਟੋਡੀ ॥

*ਟੋਡੀ ਬਾਣੀ ਭਗਤਾਂ ਕੀ* (ਪੰਨਾ ੭੧੮)

੧ੴ ਸਤਿਗੁਰਪ੍ਰਸਾਦਿ

ਕੋਈ ਬੋਲੈ [12]ਨਿਰਵਾ ਕੋਈ ਬੋਲੈ ਦੂਰਿ ॥
ਜਲ ਕੀ ਮਾਛੁਲੀ [13]ਚਰੈ ਖਜੂਰਿ ॥ ੧ ॥
ਕਾਂਇ ਰੇ ਬਕਬਾਦੁ ਲਾਇਓ ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥
ਪੰਡਿਤ ਹੋਇਕੈ ਬੇਦ [14]ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥
ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
[15]ਪਤਿਤ ਪਵਿਤ ਭਏ ਰਾਮੁ ਕਹਤ ਹੀ ॥ ੧ ॥ ਰਹਾਉ ॥

---

੧. ਰਾਜਪੂਤਾਨੇ ਦੇ ਇਕ ਇਲਾਕੇ ਦਾ ਨਾਮ। ੨. ਪਾਣੀ। ੩. ਪਿਆਰਾ ਹੁੰਦਾ ਹੈ। ੪. ਊਠਾਂ ਨੂੰ। ੫. ਹਰਨ ਨੂੰ। ੬. ਰਾਤ। ੭. ਸੁੰਦਰ। ੮. ਧਰਤੀ। ੯. ਫੁੱਲਾਂ ਦੀ। ੧੦. ਕੋਇਲ। ੧੧. ਜਵਾਨ ਇਸਤ੍ਰੀ। ੧੨. ਨੇੜੇ। ੧੩. ਚਰ੍ਹੇ। ੧੪. ਉਚਾਰਦਾ ਹੈ। ੧੫. ਅਧਰਮੀ, ਨੀਚ।

ਰਾਮ ਸੰਗਿ ਨਾਮ ਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ ॥ ੧ ॥
[1]ਭਨਤਿ ਨਾਮ ਦੇਉ [2]ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥ ੨ ॥ ੨ ॥

## ਰਾਗੁ ਰਾਮਕਲੀ ॥

*ਬਾਣੀ ਨਾਮ ਦੇਉ ਜੀ ਕੀ ਰਾਮਕਲੀ ਘਰੁ ੧ ॥* (ਪੰਨਾ ੯੭੨)

ਬੇਦ ਪੁਰਾਨ ਸਾਸਤ੍ਰ [3]ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥ ੧ ॥
ਬੈਰਾਗੀ ਰਾਮਹਿ ਗਾਵਉਗੋ ॥
ਸਬਦ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ਰਹਾਉ॥
[4]ਇੜਾ [5]ਪਿੰਗੁਲਾ ਅਉਰੁ [6]ਸੁਖਮਨਾ [7]ਪਉਨੈ ਬੰਧਿ [8]ਰਹਾਉਗੋ ॥
ਚੰਦੁ ਸੂਰਜੁ ਦੁਇ [9]ਸਮਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥
ਤੀਰਥ ਦੇਖਿ ਨ ਜਲ ਮਹਿ [10]ਪੈਸਉ [11]ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥ ੩ ॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥ ੪ ॥ ੨ ॥
ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ [12]ਕਾਇਆ ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥ ੧ ॥
ਰਾਮ ਕੋਇ ਨ ਕਿਸਹੀ ਕੇਰਾ ॥
ਜੈਸੇ [13]ਤਰਵਰ [14]ਪੰਖਿ ਬਸੇਰਾ ॥ ੧ ॥ ਰਹਾਉ ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥ ੨ ॥

---

੧. ਕਹਿੰਦਾ ਹੈ। ੨. ਪੁੰਨਾਂ ਵਾਲੇ। ੩. ਅਨੇਕ। ੪. ਕੰਗਰੋੜ ਤੋਂ ਦਿਮਾਗ ਨੂੰ ਜਾਣ ਵਾਲੀ ਖੱਬੀ ਨਾੜੀ। ੫. ਸੱਜੀ ਨਾੜੀ। ੬. ਵਿਚਕਾਰਲੀ ਨਾੜੀ। ੭. ਹਵਾ (ਆਸਾ, ਮਨਸਾ)। ੮. ਰੱਖਾਂਗਾ। ੯. ਇੱਕੋ ਜੇਹੇ। ੧੦. ਪਵਾਂਗਾ। ੧੧. ਛੋਟੇ ਵੱਡੇ ਜੀਵ। ੧੨. ਸਰੀਰ। ੧੩. ਦ੍ਰਖ਼ਤ। ੧੪. ਪੰਛੀ।

[1]ਖੇਚਰ [2]ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ਨਾਮਾ ਪ੍ਰਣਵੈ [3]ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥ ੩ ॥ ੩ ॥

## ਰਾਗੁ ਭੈਰਉ ॥

### ਭੈਰਉ ਨਾਮ ਦੇਉ ਜੀਉ ਘਰੁ ੨ (ਪੰਨਾ ੧੧੬੪)

ੴ ਸਤਿਗੁਰਪ੍ਰਸਾਦਿ ॥

ਜੈਸੀ ਭੂਖੇ ਪ੍ਰੀਤਿ ਅਨਾਜ ॥ [4]ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ [5]ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥ ੧ ॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥ ੧ ॥ ਰਹਾਉ ॥
ਜੈਸੀ ਪਰ ਪੁਰਖਾ [6]ਰਤ [7]ਨਾਰੀ ॥ ਲੋਭੀ ਨਰੁ ਧਨ ਕਾ [8]ਹਿਤਕਾਰੀ ॥
ਕਾਮੀ ਪੁਰਖ [9]ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥ ੨ ॥
ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੁਬਿਧਾ ਜਾਏ ॥
ਕਬਹੁ ਨ ਤੂਟਸਿ ਰਹਿਆ ਸਮਾਇ ॥
ਨਾਮੇ ਚਿਤੁ ਲਾਇਆ ਸਚਿ ਨਾਇ ॥ ੩ ॥
ਜੈਸੀ ਪ੍ਰੀਤਿ [10]ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ ॥
[11]ਪ੍ਰਣਵੈ ਨਾਮ ਦੇਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਹਮਾਰੈ ਚੀਤਿ ॥ ੪ ॥

### ਭੈਰਉ ਨਾਮ ਦੇਉ ਜੀਉ ਘਰੁ ੨ ॥ (ਪੰਨਾ ੧੧੬੫)

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥
ਜੈਸੇ [12]ਸਿੰਬਲੁ ਦੇਖਿ [13]ਸੂਆ ਬਿਗਸਾਨਾ ॥
ਅੰਤ ਕੀ ਬਾਰ ਮੂਆ ਲਪਟਾਨਾ ॥ ੧ ॥

---

੧. ਖੇਚਰੀ ਮੁਦ੍ਰਾ ਜੋ ਤਾਲੂ ਵਿਚ ਜੀਭ ਲਾ ਕੇ ਹਠ ਯੋਗੀ ਅਭਿਆਸ ਕਰਦੇ ਹਨ। ੨. ਭੂਚਰੀ ਮੁਦ੍ਰਾ-ਭਰਵੱਟਿਆਂ ਵਿੱਚ ਦ੍ਰਿਸ਼ਟੀ ਜਮਾਕੇ ਅਭਿਆਸ ਕਰਨਾ। ੩. ਅਕਾਲ ਪੁਰਖ। ੪. ਤਿਹਾਏ ਨੂੰ। ੫. ਪ੍ਰੀਤੀ ਕਰਨ ਵਾਲਾ। ੬. ਪਿਆਰ ਕਰਦੀ ਹੈ। ੭. ਇਸਤ੍ਰੀ। ੮. ਪ੍ਰੇਮੀ ਹੈ। ੯. ਇਸਤ੍ਰੀ। ੧੦. ਬਾਲਕ। ੧੧. ਪ੍ਰਣਾਮ ਕਰਦਾ ਹੈ। ੧੨. ਸ਼ਾਲਮਲੀ ਦਾ ਬਿਰਛ ਜੋ ਸਿੱਧਾ, ਮੋਟਾ ਤੇ ਬਹੁਤ ਉੱਚਾ ਹੁੰਦਾ ਹੈ, ਪਰ "ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ"। ੧੩. ਤੋਤਾ।

ਪਾਪੀ ਕਾ ਘਰੁ ਅਗਨੇ ਮਾਹਿ ॥
ਜਲਤ ਰਹੈ ਮਿਟਵੈ ਕਬ ਨਾਹਿ ॥ ੧ ॥ ਰਹਾਉ ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥ ੨ ॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪੁਰ ਪਹਿਰਿ ਕਰਹਿ ਸੀਂਗਾਰਾ ॥
ਪੂਰੇ ਤਾਲ ਨਿਹਾਲੇ ਸਾਸ ॥ ਵਾਕੇ ਗਲੇ ਜਮ ਕਾ ਹੈ ਫਾਸ ॥ ੩ ॥
ਜਾਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
ਕਹਤ ਨਾਮ ਦੇਉ ਇਹੁ ਬੀਚਾਰੁ ॥
ਇਨ ਬਿਧਿ ਸੰਤਹੁ ਉਤਰਹੁ ਪਾਰਿ ॥ ੪ ॥ ੨ ॥ ੮ ॥

ਘਰੁ ੨ ॥ (ਪੰਨਾ ੧੧੬੬)

ਜਉ ਗੁਰ ਦੇਉ ਤ ਮਿਲੈ ਮੁਰਾਰਿ ॥ ਜਉ ਗੁਰ ਦੇਉ ਤ ਉਤਰੈ ਪਾਰਿ ॥
ਜਉ ਗੁਰ ਦੇਉ ਤ ਬੈਕੁੰਠ ਤਰੈ ॥ ਜਉ ਗੁਰ ਦੇਉ ਤ ਜੀਵਤ ਮਰੈ ॥ ੧ ॥
ਸਤਿ ਸਤਿ ਸਤਿ ਸਤਿ ਸਤਿ ਗੁਰ ਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥ ੧ ॥ ਰਹਾਉ ॥
ਜਉ ਗੁਰ ਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰ ਦੇਉ ਨ ਦਹਦਿਸ ਧਾਵੈ ॥
ਜਉ ਗੁਰ ਦੇਉ ਪੰਚ ਤੇ ਦੂਰਿ ॥ ਜਉ ਗੁਰ ਦੇਉ ਨ ਮਰਿ ਬੋਝੂਰਿ ॥ ੨ ॥
ਜਉ ਗੁਰ ਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰ ਦੇਉ ਤ ਅਕਥ ਕਹਾਨੀ ॥
ਜਉ ਗੁਰ ਦੇਉ ਤ ਅੰਮ੍ਰਿਤ ਦੇਹ ॥
ਜਉ ਗੁਰ ਦੇਉ ਨਾਮੁ ਜਪਿ ਲੇਹਿ ॥ ੩ ॥
ਜਉ ਗੁਰ ਦੇਉ ਭਵਨ ਤ੍ਰੈ ਸੂਝੈ ॥ ਜਉ ਗੁਰ ਦੇਉ ਊਚ ਪਦ ਬੂਝੈ ॥
ਜਉ ਗੁਰ ਦੇਉ ਤ ਸੀਸੁ ਅਕਾਸਿ ॥ ਜਉ ਗੁਰ ਦੇਉ ਸਦਾ ਸਾਬਾਸਿ ॥ ੪ ॥
ਜਉ ਗੁਰ ਦੇਉ ਸਦਾ ਬੈਰਾਗੀ ॥ ਜਉ ਗੁਰ ਦੇਉ ਪਰ ਨਿੰਦਾ ਤਿਆਗੀ ॥
ਜਉ ਗੁਰ ਦੇਉ ਬੁਰਾ ਭਲਾ ਏਕ ॥ ਜਉ ਗੁਰ ਦੇਉ ਲਿਲਾਟਹਿ ਲੇਖ ॥ ੫ ॥
ਜਉ ਗੁਰ ਦੇਉ [1]ਕੰਧੁ ਨਹੀ [2]ਹਿਰੈ ॥ ਜਉ ਗੁਰ ਦੇਉ ਦੇਹੁਰਾ ਫਿਰੈ ॥
ਜਉ ਗੁਰ ਦੇਉ ਤ ਛਾਪਰਿ ਛਾਈ ॥
ਜਉ ਗੁਰ ਦੇਉ [3]ਸਿਹਜ [4]ਨਿਕਸਾਈ ॥ ੬ ॥

---

੧. ਦੇਹ । ੨. ਚੋਰੀ ਨਹੀਂ ਹੁੰਦੀ, ਕਾਮ ਕ੍ਰੋਧ ਆਦਿਕ ਸਰੀਰ ਨੂੰ ਨਹੀਂ ਲੁੱਟਦੇ । ੩. ਬਾਦਸ਼ਾਹ ਦੀ ਦਿੱਤੀ ਹੋਈ ਸੇਜ ਜੋ ਨਾਮਦੇਵ ਨੇ ਨਦੀ ਵਿੱਚ ਸੁੱਟ ਦਿੱਤੀ ਸੀ, ਪਰ ਬਾਦਸ਼ਾਹ ਦੇ ਮੰਗਣ ਤੇ ਸੁੱਕੀ ਨਿਕਲ ਆਈ ਸੀ । ੪. ਨਿਕਲ ਆਈ ।

ਜਉ ਗੁਰ ਦੇਉ ਤ ਅਠਸਠਿ ਨ੍ਹਾਇਆ ॥
ਜਉ ਗੁਰ ਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰ ਦੇਉ ਤ [1]ਦੁਆਦਸ ਸੇਵਾ ॥
ਜਉ ਗੁਰ ਦੇਉ ਸਭੈ ਬਿਖੁ ਮੇਵਾ ॥ ੭ ॥
ਜਉ ਗੁਰ ਦੇਉ ਤ ਸੰਸਾ ਟੂਟੈ ॥ ਜਉ ਗੁਰ ਦੇਉ ਤ ਜਮ ਤੇ ਛੂਟੈ ॥
ਜਉ ਗੁਰ ਦੇਉ ਤ ਭਉਜਲ ਤਰੈ ॥ ਜਉ ਗੁਰ ਦੇਉ ਤ ਜਨਮਿ ਨ ਮਰੈ ॥ ੮ ॥
ਜਉ ਗੁਰ ਦੇਉ [2]ਅਠਦਸ ਬਿਉਹਾਰ ॥ ਜਉ ਗੁਰ ਦੇਉ [3]ਅਠਾਰਹ ਭਾਰ ॥
ਬਿਨੁ ਗੁਰ ਦੇਉ ਅਵਰ ਨਹੀ ਜਾਈ ॥
ਨਾਮ ਦੇਉ ਗੁਰ ਕੀ ਸਰਣਾਈ ॥ ੯ ॥ ੧ ॥ ੨ ॥ ੧੧ ॥

‡‡

---

੧. ਬਾਰਾਂ ਦਲਾਂ ਦਾ ਕੰਵਲ, ਸਹੰਸ-ਦਲ-ਕੰਵਲ । ੨. ਅਠਾਰਾਂ ਸਿੱਧੀਆਂ ।
੩. ਸਾਰੀ ਬਨਾਸਪਤੀ ।

# ਰਵਿਦਾਸ ਜੀ

ਆਪ ਦਾ ਜਨਮ ਪੰਦਰ੍ਹਵੀਂ ਸਦੀ ਦੇ ਅਖੀਰ ਵਿਚ ਕਾਂਸ਼ੀ ਜੀ ਵਿਚ ਚਮਾਰ ਜਾਤੀ ਅੰਦਰ ਹੋਇਆ ਅਤੇ ਆਪ ਸੋਲ੍ਹਵੀਂ ਸਦੀ ਦੇ ਮਧ ਤਕ ਰਹੇ।

ਛੋਟੀ ਆਯੂ ਤੋਂ ਹੀ ਆਪ ਸਾਧੂਆਂ ਦੀ ਸੇਵਾ ਕਰਦੇ ਹੁੰਦੇ ਸਨ ਅਤੇ ਜੋ ਕੁਝ ਘਰੋਂ ਮਿਲਦਾ ਉਨ੍ਹਾਂ ਦੀ ਭੇਟਾ ਕਰ ਦਿੰਦੇ ਸਨ। ਉਨ੍ਹਾਂ ਦੇ ਪਿਤਾ ਨੇ ਨਾਰਾਜ਼ ਹੋਕੇ ਘਰ ਤੋਂ ਵੱਖ ਕਰ ਦਿੱਤਾ ਅਤੇ ਕੁਝ ਨਾ ਦਿੱਤਾ।

ਆਪ ਨੇ ਚਮਾਰ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ ਜੁੱਤੀਆਂ ਗੰਢ ਕੇ ਆਪਣਾ ਗੁਜ਼ਾਰਾ ਕਰਦੇ ਰਹੇ। ਭਾਵੇਂ ਗ਼ਰੀਬੀ ਹੱਦੋਂ ਵੱਧ ਸੀ ਪਰ ਤਾਂ ਵੀ ਮਾਲਕ ਦੀ ਪ੍ਰੇਮਾ-ਭਗਤੀ ਵਿੱਚ ਖ਼ੁਸ਼ ਰਹਿੰਦੇ ਸਨ।

ਆਪ ਰਾਮਾ ਨੰਦ ਜੀ ਦੇ ਚੇਲੇ ਅਤੇ ਕਬੀਰ ਸਾਹਿਬ ਦੇ ਸਮਕਾਲੀ ਸਨ। ਆਪ ਨੇ ਭਗਤੀ ਦੇ ਬਲ ਤੇ ਪਰਮ ਪਦਵੀ ਪਾਈ। ਆਪ ਦੀ ਮਹਿਮਾ ਬਹੁਤ ਵਧ ਗਈ। ਮੀਰਾਂ ਬਾਈ ਤੇ ਝਾਲੀ ਜੀ (ਰਾਣੀ ਚਿਤੌੜ) ਆਪ ਦੀਆਂ ਸੇਵਕਾਂ ਸਨ ਅਤੇ ਰਾਜਾ ਪੀਪਾ ਜੀ ਆਪ ਦੇ ਸਿਖ ਬਣੇ।

ਆਪ ਦਾ ਨਾਉਂ ਬਹੁਤ ਸਾਰੀਆਂ ਪੁਸਤਕਾਂ ਵਿਚ ਰੈਦਾਸ ਕਰਕੇ ਵੀ ਆਇਆ ਹੈ।

---

## ਰਾਗੁ ਗਉੜੀ ॥

*ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ ॥* (ਪੰਨਾ ੩੪੫)

[੧]ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ [੨]ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ [੩]ਜਵਾਲੁ ॥ ੧ ॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
[੪]ਆਬਦਾਨੁ ਸਦਾ ਮਸਹੂਰ ॥ ਊਹਾਂ [੫]ਗਨੀ ਬਸਹਿ [੬]ਮਾਮੂਰ ॥ ੨ ॥

---

੧. ਸੰਤਾਂ ਦਾ ਨਿਜ ਘਰ, ਸਚ ਖੰਡ। ੨. ਚਿੰਤਾ, ਫ਼ਿਕਰ। ੩. ਘਾਟਾ। ੪. ਰੌਣਕ ਵਾਲਾ। ੫. ਧਣੀ, ਨਿਰੰਕਾਰ। ੬. ਭਰਪੂਰ।

ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥

## ਰਾਗੁ ਆਸਾ ॥

*ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ॥* (ਪੰਨਾ ੪੮੬)

ੴ ਸਤਿਗੁਰਪ੍ਰਸਾਦਿ ॥

[1]ਮ੍ਰਿਗ [2]ਮੀਨ [3]ਭ੍ਰਿੰਗ [4]ਪਤੰਗ [5]ਕੁੰਚਰ ਏਕ ਦੋਖ [6]ਬਿਨਾਸ ।
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥
[7]ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ [8]ਪਰਮਾਨੰਦ ਕਰਹੁ [9]ਨਿਦਾਨ ॥ ੪ ॥ ੧ ॥

## ਰਾਗੁ ਸੋਰਠਿ ॥ (ਪੰਨਾ ੬੫੮)

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥ ੧ ॥
ਮਾਧਵੇ ਜਾਨਤ ਹਹੁ [10]ਜੈਸੀ ਤੈਸੀ ॥
ਅਬ ਕਹਾ ਕਰਹੁਗੇ ਐਸੀ ॥ ੧ ॥ ਰਹਾਉ ॥
[11]ਮੀਨੁ ਪਕਰਿ [12]ਫਾਂਕਿਓ ਅਰੁ ਕਾਟਿਓ [13]ਰਾਂਧਿ ਕੀਓ ਬਹੁ ਬਾਨੀ ॥
[14]ਖੰਡ ਖੰਡ ਕਰਿ [15]ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥ ੨ ॥
ਆਪ ਨ ਬਾਪੈ ਨਾਹੀ ਕਿਸੀ ਕੋ [16]ਭਾਵਨ ਕੋ ਹਰਿ ਰਾਜਾ ॥

---

੧. ਹਿਰਨ । ੨. ਮੱਛੀ । ੩. ਭੌਰਾ । ੪. ਪਤੰਗਾ । ੫. ਹਾਥੀ ।
੬. ਨਾਸ ਹੋ ਜਾਂਦੇ ਹਨ । ੭. ਟੇਢੀ ਚਾਲ ਵਾਲੇ ਜੀਵ (ਸੱਪ ਡੱਡੂ ਆਦਿਕ) ।
੮. ਮੁਕਤੀ । ੯. ਅੰਤ ਨੂੰ । ੧੦. ਜੇਹੋ ਜੇਹੀ ਪ੍ਰੀਤ ਹੈ । ੧੧. ਮੱਛੀ ।
੧੨. ਛਿੱਲਿਆ । ੧੩. ਰਿੱਧਾ । ੧੪. ਟੋਟੇ । ੧੫. ਖਾਧਾ ।
੧੬. ਭਾਵਨਾ, ਸ਼੍ਰਧਾ ।

ਮੋਹ [1]ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ [2]ਸੰਤਾਪਾ ॥ ੩ ॥
ਕਹਿ ਰਵਿਦਾਸ ਭਗਤਿ ਇਕ [3]ਬਾਢੀ ਅਬ ਇਹ ਕਾਸਿਉ ਕਹੀਐ ॥
ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥ ੪ ॥ ੨ ॥
ਜਉ ਤੁਮ [4]ਗਿਰਿਵਰ ਤਉ ਹਮ ਮੋਰਾ ॥ (ਪੰਨਾ ੬੫੮)
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੧ ॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ ੧ ॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ [5]ਜਾਤੀ ॥ ੨ ॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥ ੩ ॥
ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥ ੪ ॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ [6]ਹੇਤ ਗਾਵੈ ਰਵਿਦਾਸਾ ॥ ੫ ॥ ੫ ॥
ਜਲ ਕੀ [7]ਭੀਤਿ ਪਵਨ ਕਾ [8]ਥੰਭਾ [9]ਰਕਤ [10]ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥ ੧ ॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਜੈਸੇ [11]ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥
ਰਾਖਹੁ ਕੰਧ ਉਸਾਰਹੁ [12]ਨੀਵਾਂ ॥ ਸਾਢੇ ਤੀਨਿ ਹਾਥ ਤੇਰੀ [13]ਸੀਵਾਂ ॥੨॥
[14]ਬੰਕੇ ਬਾਲ ਪਾਗ ਸਿਰ [15]ਡੇਰੀ ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥
ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥ ੪ ॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥ ੫ ॥ ੬ ॥

---

੧. ਪੜਦਾ । ੨. ਦੁੱਖ । ੩. ਵਧੀ ਹੈ । ੪. ਪਹਾੜ । ੫. ਯਾਤ੍ਰੀ । ੬. ਵਾਸਤੇ । ੭. ਕੰਧ । ੮. ਥੰਮ੍ਹ । ੯. ਮਾਤਾ ਦੇ ਲਹੂ । ੧੦. ਪਿਤਾ ਦੇ ਵੀਰਜ । ੧੧. ਦ੍ਰਖ਼ਤ । ੧੨. ਨੀਂਹ । ੧੩. ਹੱਦ । ੧੪. ਸੋਹਣੇ । ੧੫. ਵਿੰਗੀ ।

## ਰਾਗੁ ਧਨਾਸਰੀ ॥

ਧਨਾਸਰੀ ਭਗਤ ਰਵਿਦਾਸ ਜੀ ਕੀ (ਪੰਨਾ ੬੯੪)

ੴ ਸਤਿਗੁਰਪ੍ਰਸਾਦਿ ॥

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ
ਅਬ [1]ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ ੧ ॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥
ਕਾਰਨ ਕਵਨ ਅਬੋਲ ॥ ਰਹਾਉ ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥
ਚਿਤ ਸਿਮਰਨੁ ਕਰਉ ਨੈਨ [2]ਅਵਿਲੋਕਨੋ ਸ੍ਰਵਨ ਬਾਨੀ ਸੁ ਜਸੁ ਪੂਰਿ ਰਾਖਉ ॥
ਮਨੁ ਸੁ [3]ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ [4]ਸਟੈ ॥ ੧ ॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ
ਪੈਜ ਰਾਖਹੁ ਰਾਜਾ ਰਾਮ ਮੇਰੀ ॥ ੨ ॥ ੨ ॥

## ਰਾਗੁ ਗੋਂਡ ॥

ਗੋਂਡ ॥ (ਪੰਨਾ ੮੭੫)

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ [5]ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥ ੧ ॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ਰਹਾਉ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥

---

੧. ਪਰਤਾਵਾ, ਪ੍ਰੀਖਿਆ । ੨. ਵੇਖਾਂ । ੩. ਭੌਰਾ । ੪. ਬਦਲੇ ।
੫. ਦਸ ਤੇ ਦੋ ਅਰਥਾਤ ਬਾਰਾਂ ।

ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥
ਜੇ ਓਹੁ ਅਨਿਕ ਪ੍ਰਸਾਦਿ ਕਰਾਵੈ ॥ ਭੂਮਿ ਦਾਨ ਸੋਭਾ [1]ਮੰਡਪਿ ਪਾਵੈ ॥
ਅਪਨਾ ਬਿਗਾਰਿ [2]ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥ ੩ ॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ [3]ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥
ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ ਜੋੜੁ

## ਰਾਗੁ ਭੈਰਉ ॥

### ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ (ਪੰਨਾ ੧੧੬੭)

ੴ ਸਤਿਗੁਰਪ੍ਰਸਾਦਿ ॥

ਬਿਨੁ ਦੇਖੇ [4]ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥
[5]ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ [6]ਨਿਹਕਾਮੁ ॥ ੧ ॥
[7]ਪਰਚੈ ਰਾਮੁ [8]ਰਵੈ ਜਉ ਕੋਈ ॥
ਪਾਰਸੁ ਪਰਸੈ ਦੁਬਿਧਾ ਨ ਹੋਈ ॥ ੧ ॥ ਰਹਾਉ ॥
ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈਲੋਕ ਸਮਾਇ ॥
ਮਨ ਕਾ ਸੁਭਾਉ ਸਭੁ ਕੋਈ ਕਰੈ ॥ [9]ਕਰਤਾ ਹੋਇ ਸੁ [10]ਅਨਭੈ ਰਹੈ ॥
ਫਲ ਕਾਰਨ ਫੂਲੀ [11]ਬਨਰਾਇ ॥ ਫਲੁ ਲਾਗਾ ਤਬ ਫੂਲੁ [12]ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥
ਘ੍ਰਿਤ ਕਾਰਨ [13]ਦਧਿ [14]ਮਥੈ [15]ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥
ਕਹਿ ਰਵਿਦਾਸ [16]ਪਰਮ ਬੈਰਾਗ ॥
ਰਿਦੈ ਰਾਮੁ [17]ਕੀ ਨ ਜਪਸਿ ਅਭਾਗ ॥ ੪ ॥ ੧ ॥

---

੧. ਮੰਦਰ । ੨. ਬਿਗਾਨਾ । ੩. ਪਸਾਰਾ, ਅਡੰਬਰ । ੪. ਪੈਦਾ ਹੁੰਦੀ । ੫. ਉੱਚੀ ਜਾਤ ਦਾ ਹੋ ਕੇ । ੬. ਕਾਮਨਾ ਰਹਿਤ । ੭. ਅਭਿਆਸ ਕਰਕੇ । ੮. ਜਪੇ । ੯. ਮਨ ਨੂੰ ਵਸ ਕਰ ਲਵੇ । ੧੦. ਨਿਰਭੈ । ੧੧. ਬਨਸਪਤੀ । ੧੨. ਦੂਰ ਹੋ ਜਾਂਦੇ ਹਨ । ੧੩. ਦਹੀਂ । ੧੪. ਰਿੜਕਦੀ ਹੈ । ੧੫. ਸਿਆਣੀ ਇਸਤ੍ਰੀ । ੧੬. ਬਹੁਤ । ੧੭. ਕਿਉਂ ਨਹੀਂ ਜਪਦਾ ।

# ਧੰਨਾ ਜੀ

ਆਪਦਾ ਜਨਮ ਪਿੰਡ ਧੂਵਾਨ, ਰਿਆਸਤ ਇਲਾਕਾ ਟਾਂਕ, ਰਾਜਪੂਤਾਨਾ ਵਿਚ ਸੰਮਤ ੧੪੭੩ ਬਿਕਰਮੀ ਵਿਚ ਹੋਇਆ। ਆਪ ਆਪਣੀ ਹੱਥੀਂ ਖੇਤੀ ਬਾੜੀ ਦਾ ਕੰਮ ਕਰਕੇ ਗੁਜ਼ਾਰਾ ਕਰਦੇ ਸਨ। ਕਾਂਸ਼ੀ ਜਾਕੇ ਸੁਆਮੀ ਰਾਮਾ ਨੰਦ ਪਾਸੋਂ ਗੁਰ ਦੀਖਯਾ ਲਈ। ਪਹਿਲੀ ਉਮਰ ਵਿਚ ਆਪ ਮੂਰਤੀ ਪੂਜਕ ਸਨ, ਪਰ ਅੰਤ ਆਪ ਨੂੰ ਪਰਮ ਪਦ ਦੀ ਪ੍ਰਾਪਤੀ ਹੋਈ।

**ਰਾਗੁ ਆਸਾ ਮਹਲਾ ੫ ॥** (ਪੰਨਾ ੪੮੭)

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
[1]ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ ੧ ॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥ ੧ ॥
ਰਵਿਦਾਸੁ [2]ਢੁਵੰਤਾ [3]ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ ॥ ੨ ॥
ਸੈਨੁ ਨਾਈ [4]ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰ ਬ੍ਰਹਮੁ ਭਗਤਾ ਮਹਿ ਗਨਿਆ ॥ ੩ ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ ੪ ॥ ੨ ॥
ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ [5]ਬਿਬਹਿ ਨ ਜਾਨਸਿ ਕੋਈ ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥ ੧ ॥ ਰਹਾਉ ॥
ਜਨਨੀ ਕੇਰੇ [6]ਉਦਰ [7]ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥ ੧ ॥
[8]ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥ ੨ ॥
[9]ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥

---

੧. ਇੱਕ ਕੌਡੀ ਮੁੱਲ ਦਾ। ੨. ਢੋਣ ਵਾਲਾ। ੩. ਨਿੱਤ ਪਸ਼ੂ ਢੋਂਦਾ ਸੀ। ੪. ਬਿਨਾਂ ਮਜ਼ਦੂਰੀ ਸੇਵਾ ਕਰਣ ਵਾਲਾ। ੫. ਦੂਜਾ। ੬. ਪੇਟ। ੭. ਜਲ। ੮. ਕੱਛੂ। ੯. ਪੱਥਰ ਵਿੱਚ।

# ਸਧਨਾ ਜੀ

ਆਪ ਸੈਹਵਾਨ ਇਲਾਕਾ ਸਿੰਧ ਵਿੱਚ ਇੱਕ ਕਸਾਈ ਦੇ ਘਰ ਪੰਦਰਵੀਂ ਸਦੀ ਵਿੱਚ ਪਰਗਟ ਹੋਏ ਅਤੇ ਓਹੀ ਵਿਹਾਰ ਕੁਝ ਮੁੱਦਤ ਤਕ ਕਰਦੇ ਰਹੇ । ਆਪਨੂੰ ਛੋਟੀ ਆਯੂ ਤੋਂ ਹੀ ਸੰਤਾਂ ਮਹਾਤਮਾਂ ਦੀ ਸੰਗਤ ਦਾ ਚਾਉ ਸੀ, ਆਪ ਨੂੰ ਆਤਮ ਗਿਆਨੀਆਂ ਦੀ ਸੰਗਤ ਕਰਕੇ ਕਰਤਾਰ ਦੇ ਪ੍ਰੇਮ ਅਤੇ ਭਗਤੀ ਦੀ ਪ੍ਰਾਪਤੀ ਹੋਈ । ਆਪ ਨਾਮ ਦੇਵ ਜੀ ਦੇ ਸਮਕਾਲੀ ਸਨ, ਆਪ ਦਾ ਦੇਹੁਰਾ ਸਰਹਿੰਦ ਪਾਸ ਹੈ ।

## ਰਾਗੁ ਬਿਲਾਵਲੁ ॥

*ਬਾਣੀ ਸਧਨੇ ਕੀ ਰਾਗੁ ਬਿਲਾਵਲੁ* (ਪੰਨਾ ੮੫੮)

੧ ੴ ਸਤਿਗੁਰਪ੍ਰਸਾਦਿ ॥

[੧]ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
[੨]ਕਾਮਾਰਥੀ [੩]ਸੁਆਰਥੀ ਵਾ ਕੀ ਪੈਜ ਸਵਾਰੀ ॥ ੧ ॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
[੪]ਸਿੰਘ ਸਰਨ ਕਤ ਜਾਈਐ ਜਉ [੫]ਜੰਬੁਕੁ [੬]ਗ੍ਰਾਸੈ ॥ ੧ ॥ ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥ ੨ ॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ [੭]ਬਿਰਮਾਵਉ ॥
ਬੂਡਿ ਮੂਏ [੮]ਨਉਕਾ ਮਿਲੈ ਕਹੁ ਕਾਹਿ ਚਢਾਵਉ ॥ ੩ ॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
[੯]ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ ੪ ॥ ੧ ॥

---

੧. ਰਾਜੇ ਦੀ । ੨. ਕਾਮ ਦੀ ਖਾਤਰ । ੩. ਮਤਲਬੀ । ੪. ਸ਼ੇਰ । ੫. ਗਿੱਦੜ । ੬. ਫੜ ਕੇ ਖਾ ਜਾਵੇ । ੭. ਅਰਾਮ ਨਾਲ ਬੈਠਾਂ । ੮. ਬੇੜੀ, ਕਿਸ਼ਤੀ । ੯. ਮੌਕਾ, ਵੇਲਾ ।

# ਪਰਮਾ ਨੰਦ ਜੀ

ਆਪ ਬਾਰਸੀ ਜ਼ਿਲ੍ਹਾ ਸ਼ੋਲਾਪੁਰ ਦੇ ਵਸਨੀਕ ਸਨ। ਆਪ ਬਾਲ ਅਵਸਥਾ ਤੋਂ ਹੀ ਮਾਲਕ ਦੇ ਸੱਚੇ ਪ੍ਰੇਮੀ ਤੇ ਭਗਤ ਸਨ। ਮਾਲਕ ਦੀ ਯਾਦ ਵਿਚ ਅਜਿਹੇ ਮਸਤ ਰਹਿੰਦੇ ਸਨ ਕਿ ਗੁਣ ਗਾਉਂਦੇ ਹੋਏ ਅੱਖਾਂ ਵਿੱਚੋਂ ਨੀਰ ਜਾਰੀ ਹੋ ਜਾਇਆ ਕਰਦਾ ਸੀ। ਕੇਵਲ ਧਰਮ ਪੁਸਤਕਾਂ ਦੇ ਪਾਠ ਨਾਲ ਮੁਕਤੀ ਨਹੀਂ ਸੀ ਮੰਨਦੇ। ਆਪ ਤਿਆਗੀ ਸਨ ਅਤੇ ਮਾਲਕ ਨਾਲ ਲਿਵ ਲੱਗੀ ਰਹਿੰਦੀ ਸੀ। ਆਪਣੇ ਸ਼ਬਦਾਂ ਵਿਚ ਛਾਪ "ਸਾਰੰਗ" ਵਰਤਦੇ ਸਨ (ਪਰ ਗੁਰੂ ਗ੍ਰੰਥ ਸਾਹਿਬ ਵਿਚ ਪਰਮਾ ਨੰਦ ਨਾਮ ਹੀ ਆਇਆ ਹੈ)।

ਆਪ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਆਪ ਦਾ ਮਾਲਕ ਨਾਲ ਪ੍ਰੇਮ ਉੱਚੇ ਦਰਜੇ ਦਾ ਸੀ, ਜਿਸ ਤਰ੍ਹਾਂ ਸਾਰੰਗ (ਹਰਨ) ਦਾ ਰਾਗ ਨਾਲ ਹੁੰਦਾ ਹੈ।

## ਰਾਗੁ ਸਾਰੰਗ ॥

ਸਾਰੰਗ (ਪੰਨਾ ੧੨੫੩)

ੴ ਸਤਿਗੁਰਪ੍ਰਸਾਦਿ ॥

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨ ਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥ ੧ ॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥ ੧ ॥
[1]ਬਾਟ [2]ਪਾਰਿ ਘਰੁ [3]ਮੂਸਿ [4]ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ [5]ਅਪਕੀਰਤਿ ਸੋਈ [6]ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥ ੩ ॥ ੧ ॥

---

੧. ਰਾਹ। ੨. ਪਾੜ ਕੇ ਅਰਥਾਤ ਰਾਹ ਵਿੱਚ ਮੁਸਾਫ਼ਰਾਂ ਨੂੰ ਲੁੱਟ ਕੇ। ੩. ਚੁਰਾ ਕੇ। ੪. ਬਿਗਾਨਾ। ੫. ਨਿੰਦਾ। ੬. ਅਗਿਆਨਤਾ ਜਾਂ ਮਾਇਆ ਦੇ ਕੰਮ ਕੀਤੇ।

# ਬੇਣੀ ਜੀ

ਆਪ ਮਾਲਕ ਦੇ ਸੱਚੇ ਭਗਤ ਸਨ। ਆਪ ਦੇ ਜੀਵਨ ਦਾ ਹਾਲ ਕੁਛ ਮਲੂਮ ਨਹੀਂ। ਭਾਈ ਗੁਰਦਾਸ ਜੀ ਨੇ ਆਪ ਦੀ ਕਥਾ ਦਸਵੀਂ ਵਾਰ ਵਿਚ ਲਿਖੀ ਹੈ, ਜਿਸ ਤੋਂ ਪਤਾ ਮਿਲਦਾ ਹੈ ਕਿ ਆਪ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਰਤਾਰ ਨੇ ਰਾਜਾ ਰੂਪ ਹੋਕੇ ਸਾਰੇ ਪਦਾਰਥ ਦਿੱਤੇ ਸਨ।

ਆਪਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਆਪ ਸ਼ਬਦ ਮਾਰਗ ਦੇ ਪੂਰੇ ਭੇਦੀ ਸਨ ਅਤੇ ਬਾਹਰ ਦੇ ਭੇਖ ਨੂੰ ਫੋਕਟ ਸਮਝਦੇ ਸਨ।

‡‡

## ਰਾਗੁ ਰਾਮਕਲੀ ॥

*ਰਾਮਕਲੀ ਬਾਣੀ ਬੇਣੀ ਜੀਉ ਕੀ* (ਪੰਨਾ ੯੭੪)

ੴ ਸਤਿਗੁਰਪ੍ਰਸਾਦਿ ॥

[1]ਇੜਾ [2]ਪਿੰਗੁਲਾ ਅਉਰ [3]ਸੁਖਮਨਾ ਤੀਨਿ ਬਸਹਿ ਇਕ ਠਾਈ ॥
ਬੇਣੀ [4]ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ੧ ॥
ਸੰਤਹੁ ਤਹਾ ਨਿਰੰਜਨ ਰਾਮੁ ਹੈ ॥
[5]ਗੁਰ ਗਮਿ [6]ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥
ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥
ਉਪਜੈ ਗਿਆਨੁ ਦੁਰਮਤਿ [7]ਛੀਜੈ ॥ ਅੰਮ੍ਰਿਤ ਰਸਿ [8]ਗਗਨੰਤਰਿ ਭੀਜੈ ॥

---

੧. ਇਕ ਨਾੜੀ ਜੋ ਖੱਬੀ ਨਾਸਿਕਾ ਤੋਂ ਲੈ ਕੇ ਕੰਗਰੋੜ ਦੇ ਖੱਬੇ ਪਾਸੇ ਹੁੰਦੀ ਹੋਈ ਦਿਮਾਗ ਤਕ ਪਹੁੰਚਦੀ ਹੈ। ੨. ਸੱਜੇ ਪਾਸੇ ਦੀ ਨਾੜੀ। ੩. ਇੜਾ ਤੇ ਪਿੰਗਲਾ ਦੇ ਵਿਚਕਾਰਲੀ ਨਾੜੀ। ੪. ਜਿੱਥੇ ਤਿੰਨੇ ਮਿਲਦੀਆਂ ਹਨ। ੫. ਗੁਰੂ ਦੁਆਰਾ ਜਿੱਥੇ ਪਹੁੰਚ ਸਕੀਦਾ ਹੈ। ੬. ਪਛਾਣਦਾ ਹੈ। ੭. ਬਿਨਸਦੀ ਹੈ। ੮. ਅੰਦਰਲੇ ਅਕਾਸ਼ ਵਿੱਚ।

ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰ ਦੇਉ ॥ ੩ ॥
ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ [1]ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ [2]ਥਾਤੀ ॥ ੪ ॥
ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨ ਤਿਲੋਕ ਸਮਾਧਿ ਪਲੋਵੈ ॥
ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥ ੫ ॥
ਜਾਗਤੁ ਰਹੈ ਨ ਅਲੀਆ ਭਾਖੈ ॥ ਪਾਂਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ [3]ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥ ੬ ॥
ਕਰ [4]ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥
ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥
ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ [5]ਗੋਸਟਿ ਕਰੈ ॥ ੭ ॥
ਚਉਮੁਖ ਦੀਵਾ ਜੋਤਿ ਦੁਆਰ ॥ [6]ਪਲੂ ਅਨਤ ਮੂਲੁ ਬਿਚਕਾਰ ॥
ਸਰਬ ਕਲਾ ਲੇ ਆਪੇ ਰਹੈ ॥ ਮਨੁ [7]ਮਾਣਕੁ ਰਤਨਾ ਮਹਿ ਗੁਹੈ ॥ ੮ ॥
ਮਸਤਕਿ ਪਦਮੁ [8]ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਨ ਧਣੀ ॥
ਪੰਚ ਸਬਦ ਨਿਰਮਾਇਲ ਬਾਜੇ ॥ [9]ਢੁਲਕੇ ਚਵਰ ਸੰਖ ਘਨ [10]ਗਾਜੇ ॥
[11]ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥
ਬੇਣੀ ਜਾਚੈ ਤੇਰਾ ਨਾਮੁ ॥ ੯ ॥ ੧ ॥



---

੧. ਪਹਾੜੀ । ੨. ਧਨ, ਪੂੰਜੀ, ਰਾਸ । ੩. ਗਵਾਹੀ । ੪. ਪੱਤੇ । ੫. ਵਿਚਾਰ । ੬. ਪੱਤੇ । ੭. ਲਾਲ ਰੰਗ ਦਾ ਰਤਨ । ੮. ਇਰਦ-ਗਿਰਦ । ੯. ਝੂਲਦਾ ਹੈ । ੧੦. ਗੱਜਦਾ ਹੈ । ੧੧. ਚਕਨਾ ਚੂਰ ਕਰਕੇ ।

# ਸ਼ੇਖ਼ ਫ਼ਰੀਦ

ਸ਼ੇਖ਼ ਫ਼ਰੀਦ ਜੀ, ਜੋ ਪੰਜਾਬ ਦੇ ਇਕ ਕਾਮਲ ਫ਼ਕੀਰ ਹੋਏ ਹਨ, ਖ਼ਲੀਫ਼ਾ ਉਮਰ ਦੀ ਸੰਤਾਨ ਵਿੱਚੋਂ ਸਨ। ਆਪ ਦਾ ਜਨਮ ਕੋਠੀਵਾਲ ਪਿੰਡ ਵਿਚ (ਜੋ ਹੁਣ ਚਾਵਲੀ ਮਸ਼ਾਇਖ਼ ਕਰਕੇ ਮਸ਼ਹੂਰ ਹੈ) ਸੰਮਤ ੧੨੩੧ (ਸੰਨ ੧੧੭੩) ਵਿਚ ਹੋਇਆ। ਆਪ ਖ਼੍ਵਾਜਾ ਕੁਤਬੁੱਦੀਨ ਬਖ਼ਤਯਾਰ ਕਾਕੀ ਦੇ ਮੁਰੀਦ ਹੋਏ। ਫ਼ਰੀਦ ਜੀ ਬੜੇ ਵਿਦਵਾਨ, ਮਹਾਂ ਤਿਆਗੀ, ਪਰਮ ਤਪੱਸ੍ਵੀ ਅਰ ਕਰਤਾਰ ਦੇ ਅਨੰਨ ਉਪਾਸ਼ਕ ਸਨ। ਆਪ ਨੇ ਅਜੋਧਨ (ਪਾਕਪਟਨ) ਵਿਚ ਰਿਹਾਇਸ਼ ਕੀਤੀ। ਇਥੇ ਹੀ ਆਪ ਨੇ ਸੰਮਤ ੧੩੨੩ (ਸੰਨ ੧੨੬੬) ਵਿਚ ਚੋਲਾ ਛੱਡਿਆ। ਫ਼ਰੀਦ ਜੀ ਦੀ ਇਕ ਸ਼ਾਦੀ ਨਾਸਿਰੁੱਦੀਨ ਮਹਮੂਦ ਬਾਦਸ਼ਾਹ ਦਿੱਲੀ ਦੀ ਲੜਕੀ ਨਾਲ ਹੋਈ, ਜਿਸ ਨੂੰ ਉਨ੍ਹਾਂ ਨੇ ਦਰਵੇਸ਼ੀ ਲਿਬਾਸ ਪਹਿਨਾਕੇ ਆਪਣੇ ਨਾਲ ਰੱਖਿਆ।

*ਆਸਾ ਸੇਖ ਫਰੀਦ ਜੀਉ ਕੀ ਬਾਣੀ* (ਪੰਨਾ ੪੮੮)

ੴ ਸਤਿਗੁਰਪ੍ਰਸਾਦਿ ॥

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ [1]ਸਿ ਕਾਂਢੇ ਕਚਿਆ ॥ ੧ ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ [2]ਭੁਇ ਭਾਰੁ ਥੀਏ ॥ ੧ ॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ੍ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥
ਤੇਰੀ [3]ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥

---

੧. ਕਹੀਦੇ ਹਨ। ੨. ਜ਼ਮੀਨ। ੩. ਸ਼ਰਨ।

ਆਸਾ ॥ (ਪੰਨਾ ੪੮੮)

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥
ਆਜੁ ਮਿਲਾਵਾ ਸੇਖ ਫਰੀਦ [1]ਟਾਕਿਮ ਕੂੰਜੜੀਆ
ਮਨਹੁ [2]ਮਚਿੰਦੜੀਆਂ ॥ ੧ ॥ ਰਹਾਉ ॥
ਜੇ ਜਾਣਾ ਮਰਿ ਜਾਈਐ [3]ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥ ੨ ॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ [4]ਜੋਲੀਐ ॥ ੩ ॥
[5]ਛੈਲ ਲੰਘੰਦੇ ਪਾਰਿ ਗੋਰੀ ਮਨੁ [6]ਧੀਰਿਆ ॥
ਕੰਚਨ ਵੰਨੇ ਪਾਸੇ [7]ਕਲਵਤਿ ਚੀਰਿਆ ॥ ੪ ॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥
ਕਤਿਕ ਕੂੰਜਾਂ ਚੇਤਿ [8]ਡਉ ਸਾਵਣਿ ਬਿਜੁਲੀਆਂ ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥ ੭ ॥
ਜਿਮੀ ਪੁਛੈ ਅਸਮਾਨ ਫਰੀਦਾ [9]ਖੇਵਟ [10]ਕਿੰਨਿ ਗਏ ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥ ੨ ॥



---

੧. ਮੈਂ ਰੋਕਾਂ। ੨. ਮਨ ਦੀਆਂ ਵਾਸ਼ਨਾ, ਜਾਂ ਇੰਦ੍ਰੀਆਂ ਝੂਏ ਕਰਨ ਵਾਲੀਆਂ। ੩. ਮੁੜ। ੪. ਚਲੀਏ। ੫. ਸੰਤ ਜਨ। ੬. ਧੀਰਜ ਆਇਆ ਸੁਰਤ ਨੂੰ। ੭. ਜੋ ਮਾਇਆ ਵਿੱਚ ਲਿਪਤ ਹੋਏ ਉਹ ਆਰੇ ਨਾਲ ਚੀਰੇ ਗਏ। ੮. ਅੱਗ ਜੰਗਲਾਂ ਵਿੱਚ ਭੜਕਦੀ ਹੈ। ੯. ਮਲਾਹ। ੧੦. ਕਿੱਧਰ।

# ਇੰਡੈਕਸ

# (Index)

